# ਵਰਿਆਮ

ਦਸੰਬਰ ੧੯੯੦

## ਸਤਿਗੁਰੂ ਜਗਜੀਤ ਸਿੰਘ ਜੀ



ਨੂਰਾਂ ਦੇ ਸੁਲਤਾਨ ਗੁਰੂ
ਮਹਿਕਾਂ ਦੀ ਜਿੰਦ ਜਾਨ ਗੁਰੂ ।

ਸਤਿਨਾਮੁ ਦੀ ਮੂਰਤ ਹਨ
ਏਕੰਕਾਰ ਸੁਜਾਨ ਗੁਰੂ ।

ਲਹਿਰਾਂ ਵਾਂਗ ਵਿਚਰਦੇ ਹਨ
ਸੱਚ ਦੀ ਕਾਂਗ ਮਹਾਨ ਗੁਰੂ ।

ਸੁੰਦਰਤਾ ਦਾ ਸੋਮਾ ਹਨ
ਸੂਰਜ ਵਾਂਗ ਜਵਾਨ ਗੁਰੂ ।

ਗੌਤਮ ਜਹੇ ਰਿਸ਼ੀ ਏਥੇ
ਬੁੱਧ ਰੂਪ ਭਗਵਾਨ ਗੁਰੂ ।

ਪੂਰਨ ਚੰਦਰਮਾ ਤੱਕਿਆ
ਰਿਸ਼ਮਾਂ ਦੇ ਸੁਲਤਾਨ ਗੁਰੂ ।

ਹਰ ਊਸ਼ਾਂ ਦੇ ਨੈਣਾਂ ਵਿਚ
ਕਰਨ-ਰੂਪ ਬਲਵਾਨ ਗੁਰੂ ।

ਸਹਿਜ ਸ੍ਰਿਸ਼ਟੀ ਸਿਰਜ ਰਹੇ
ਕੁੱਲ ਜੁੱਗਾਂ ਦੀ ਸ਼ਾਨ ਗੁਰੂ ।

ਰੱਜ਼ ਉਰਵਸ਼ੀ ਸੇਵਾ ਵਿਚ
ਚਰਨਾਂ ਵਿਚ ਜਹਾਨ ਗੁਰੂ ।

ਜਾਪੁ ਵਾਹਿਗੁਰੂ ਦਾ ਹੋਵੇ
ਹਰ ਤਗਮੇ ਦੀ ਤਾਨ ਗੁਰੂ
ਹਰ ਜੀਭਾ ਤੇ ਵਾਹਿਗੁਰੂ
ਹਰ ਹਿਰਦੇ ਵਿਚ ਵਾਹਿਗੁਰੂ ।

—ਸੁਖਪਾਲਵੀਰ ਸਿੰਘ ਹਸਰਤ

# ਵਰਿਆਮ

ਦਸੰਬਰ—੧੯੯੦ ਜਿਲਦ—੧੬ ਅੰਕ—੨

ਤ ਤ ਕ ਰਾ




ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : ੫੭੪੫੬, ੫੮੨੪੪ ] ਪੀ,ਪੀ.
ਘਰ : ੫੬੨੮੯

ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੩.੦੦ ਰੁਪਏ |
| ਸਾਲਾਨਾ ਚੰਦਾ | ੩੦.੦੦ ,, |
| ਤਿੰਨ ਸਾਲ ਵਾਸਤੇ | ੮੦.੦੦ ,, |
| ਚਾਰ ਸਾਲ ਵਾਸਤੇ | ੧੦੦.੦੦ ,, |
| ਪੰਜ ਸਾਲ ਵਾਸਤੇ | ੧੨੫.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |
| ਵਿਦੇਸ਼ ਹਵਾਈ ਡਾਕ | ੩੦੦.੦੦ |




ਸੰਪਾਦਕੀ

## ਪੰਜਾਬੀ ਲਾਗੂ

ਪੰਜਾਬ ਵਿਚ ਸਰਕਾਰੀ ਪੱਧਰ ਤੇ ਪੰਜਾਬੀ ਲਾਗੂ ਕਰਨ ਵਾਸਤੇ ਬੜੇ ਲੰਮੇ ਸਮੇਂ ਤੋਂ ਕੇਂਦਰੀ ਪੰਜਾਬੀ ਲੇਖਕ ਸਭਾ ਸੰਘਰਸ਼ ਕਰਦੀ ਰਹੀ ਹੈ। ਉਂਜ ਤਾਂ ਕਿਸੇ ਕੇਂਦਰੀ ਲੇਖਕ ਸਭਾ ਦੀ ਗੱਲ ਵੱਲ ਧਿਆਨ ਧਰਨਾ ਹਰ ਇਕ ਲੋਕਰਾਜੀ ਸਰਕਾਰ ਦਾ ਕੰਮ ਬਣਦਾ ਹੈ। ਇਸ ਵਾਸਤੇ ਜ਼ਬਾਨੀ ਗੱਲਬਾਤ ਜਾਂ ਲੇਖਕਾਂ ਦੀਆਂ ਕਲਮਾਂ ਤੋਂ ਨਿਕਲੇ ਸ਼ਬਦ ਹੀ ਕਾਫੀ ਹੋਣੇ ਚਾਹੀਦੇ ਹਨ ਪਰ ਪੰਜਾਬ ਵਿਚ ਬਾਕੀ ਗੱਲਾਂ ਵਾਂਗ ਅਜੇਹਾ ਨਹੀਂ ਹੋ ਸਕਿਆ। ਲੇਖਕ ਸਭਾ ਨੇ ਨਾ ਕੇਵਲ ਲਿਖਤੀ ਰੂਪ ਵਿਚ ਅਖਬਾਰਾਂ ਰਸਾਲਿਆਂ ਰਾਹੀਂ ਇਹ ਪਰਚਾਰਿਆ ਕਿ ਪੰਜਾਬ ਵਿਚ ਪੰਜਾਬੀ ਨੂੰ ਉਹ ਸਥਾਨ ਦਿਤਾ ਜਾਵੇ ਜੋ ਬੰਗਾਲ ਵਿਚ ਬੰਗਾਲੀ ਨੂੰ ਹੈ ਜਾਂ ਤਾਮਲਨਾਡੂ ਵਿਚ ਤਾਮਲ ਭਾਸ਼ਾ ਨੂੰ ਹੈ ਸਗੋਂ ਇਸ ਵਾਸਤੇ ਮੈਮੋਰੰਡਮ, ਯਾਚਨਾਵਾਂ ਵੀ ਉਚਤਮ ਅਧਿਕਾਰੀਆਂ ਨੂੰ ਦਿਤੇ, ਜ਼ਿਲਾ ਕੇਂਦਰਾਂ ਅਤੇ ਚੰਡੀਗੜ੍ਹ ਵਿਚ ਧਰਨੇ ਵੀ ਦਿਤੇ। ਸਭਾ ਦੀ ਇਹ ਮੰਗ ਹੈ ਕਿ ਪੰਜਾਬ ਭਾਸ਼ਾ ਐਕਟ ਵਿਚ ਸੋਧ ਕਰਕੇ ਇਸ ਵਿਚ ਅਣਗਹਿਲੀ ਕਰਨ ਵਾਲੇ ਅਧਿਕਾਰੀ ਨੂੰ ਯੋਗ ਸਜ਼ਾ ਦਿਤੀ ਜਾਵੇ। ਇਸ ਮੰਤਵ ਵਾਸਤੇ ਉਹ ਕਾਰਜ ਵੀ ਵਿਉਂਤ ਵਿਚ ਹੈ ਜੋ ਲੇਖਕ ਸਭਾਵਾਂ ਦਾ ਕੰਮ ਨਹੀਂ, ਭੁੱਖ ਹੜਤਾਲ। ਇਹ ਗੱਲਾਂ ਇਹ ਦਰਸਾਉਣ ਲਈ ਲਿਖੀਆਂ ਹਨ ਤਾਕਿ ਦਸਿਆ ਜਾ ਸਕੇ ਕਿ ਵੱਖ ਵੱਖ ਸਰਕਾਰਾਂ ਦਾ ਪੰਜਾਬੀ ਪ੍ਰਤੀ ਕੀ ਰਵਈਆ ਰਿਹਾ ਹੈ।

ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਲੇਖਕ ਸਭਾ ਨਾ ਤਾਂ ਹਿੰਦੀ ਦੇ ਖਿਲਾਫ ਹੈ ਨਾ ਕਿਸੇ ਹੋਰ ਭਾਸ਼ਾ ਦੇ ਹੀ ਨਾ ਹੀ ਹਿੰਦੀ ਦੇ ਪ੍ਰੋਗਰਾਮਾਂ ਦੇ ਹੀ। ਇਹ ਤਾਂ ਕੇਵਲ ਹਿੰਦੀ ਨੂੰ ਪੰਜਾਬੀ ਦੇ ਬਰਾਬਰ ਬਦੋਬਦੀ ਠੋਸਣ ਦੇ ਹੈ। ਪੰਜਾਬੀ ਵਿਚ ਖਬਰਾਂ ਸਭ ਨੂੰ ਸਮਝ ਆਉਂਦੀਆਂ ਹਨ ਪਰ ਨਾਲ ਹੀ ਉਸੇ ਵੇਲੇ ਹਿੰਦੀ ਵਿਚ ਹੀ ਦੇਣੀਆਂ, ਦੂਰਦਰਸ਼ਨ ਦੇ ਕੈਪਸ਼ਨ ਵੀ ਬਰਾਬਰ ਦੇਣੇ ਅਤੇ ਇਵੇਂ ਹੀ ਹਰ ਖੇਤਰ ਵਿਚ...।

ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪਲਾਹੀ ਸਮਾਗਮ ਵਿਚ ਜਦੋਂ ਪ੍ਰੋ: ਸੰਤ ਸਿੰਘ ਸੇਖੋਂ ਨੇ ਇਹ ਕਿਹਾ ਕਿ ਜੇ ਪੰਜਾਬੀ ਲਾਗੂ ਕਰਾਉਣ ਲਈ ਹੁਕਮ ਆ ਗਿਆ ਜਿਥੋਂ ਅੱਜ ਕੱਲ ਹੁਕਮ ਆਉਂਦੇ ਹਨ ਤਾਂ ਇਹ ਰਾਤੋ ਰਾਤ ਲਾਗੂ ਹੋ ਜਾਵੇਗੀ। ਇਸ ਗੱਲ ਤੇ ਬਹੁਤ ਰੌਲਾ ਪਿਆ ਸੀ।

ਉਸ ਤੋਂ ਬਾਅਦ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਦੋਹਾਂ ਗੁੱਟਾਂ ਨੇ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਅਤੇ ਹੋਰ ਮੰਚਾਂ ਨੇ ਬਾਰ ਬਾਰ ਪੰਜਾਬੀ ਨੂੰ ਯੋਗ ਬਣਦਾ ਸਥਾਨ

ਦੇਣ ਦੀ ਮੰਗ ਉਠਾਈ ਰਖੀ ਪਰ ਕਿਸੇ ਦੇ ਕੰਨ ਤੇ ਜੂੰ ਨਾ ਸਰਕੀ। ਪੰਥਕ ਕਮੇਟੀ ਦੇ ਨਿਰਦੇਸ਼ ਤੇ ਹੁਣ ਸਰਕਾਰ ਬਹੁਤ ਕਾਹਲੀ ਕਾਹਲੀ ਇਸ ਗੱਲ ਵੱਲ ਰੁਚਿਤ ਹੋਈ ਹੈ। ੧ ਜਨਵਰੀ ਤੋਂ ੮ ਜਨਵਰੀ ਤੱਕ ਸਵਾਇਆ ਹਫਤਾ ਵੀ ਸਰਕਾਰ ਵਲੋਂ ਮਨਾਇਆ ਜਾ ਰਿਹਾ ਹੈ। ਦਫਤਰਾਂ ਦੇ ਬਾਬੂ ਪੰਜਾਬੀ ਲਿਖਣ, ਪੰਜਾਬੀ ਸ਼ਾਰਟ ਹੈਂਡ ਤੇ ਟਾਈਪ ਸਿਖਣ ਵੱਲ ਰੁਚਿਤ ਹੋਏ ਹਨ। ਹੋਰ ਹਰ ਪ੍ਰਕਾਰ ਇਹ ਪ੍ਰਭਾਵ ਦੇਣ ਦਾ ਜਤਨ ਕੀਤਾ ਜਾ ਰਿਹਾ ਹੈ ਕਿ ਪੰਜਾਬੀ ਲਾਗੂ ਕਰਨੀ ਹੀ ਕਰਨੀ ਹੈ। ਅਸੀਂ ਸਮਝਦੇ ਹਾਂ ਕਿ ਸਰਕਾਰ ਨੂੰ ਓਦੋਂ ਹੀ ਇਹ ਗੱਲ ਨਿਬੇੜ ਦੇਣੀ ਚਾਹੀਦੀ ਸੀ ਜਦੋਂ ਸਭਾ ਨੇ ਮੰਗ ਕੀਤੀ ਸੀ ਪਰ ਸਰਕਾਰਾਂ ਸਰਕਾਰਾਂ ਹੀ ਹੁੰਦੀਆਂ ਹਨ। ਪੰਜਾਬ ਸਰਕਾਰ ਨੇ ਵਾਇਦਾ ਕਰਕੇ ਨਾ ਤਾਂ ੧ ਲੱਖ ਰੁਪਿਆ ਦਿਤਾ ਨਾ ਹੀ ਕੋਈ ਥਾਂ ਸਭਾ ਨੂੰ ਦਿਤੀ। ਹੁਣ ਸੁਣਿਆ ਹੈ ੧ ਲੱਖ ਮਿਲ ਗਿਆ ਹੈ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੀਆਂ ਮੰਗਾਂ ਵੀ ਪਰਵਾਨ ਹੋ ਰਹੀਆਂ ਹਨ ਚਾਹੇ ਕਿਸੇ ਕਾਰਨ— ਚਲੋ "ਦੇਰ ਆਇਦ ਦਰੁਸਤ ਆਇਦ।"

## ਡਾ. ਅਮਰ ਭਾਰਤੀ

ਡਾ. ਅਮਰ ਭਾਰਤੀ ਪਰਮ ਵਿਦਵਾਨ ਹਨ ਅਤੇ ਸਾਨੂੰ ਉਹਨਾਂ ਦੇ ਨੇੜਲੇ ਸੰਪਰਕ ਵਿਚ ਹੋਣ ਦਾ ਮਾਨ ਵੀ ਹਾਸਲ ਹੈ। ਉਹ ਇਕਲ ਅਤੇ ਏਕਾਂਤ ਵਾਲਾ ਜੀਵਨ ਜੀਊਂਦੇ ਹਨ ਸ਼ਾਇਦ ਇਸੇ ਹੀ ਕਾਰਨ ਕਿਸੇ ਨੂੰ ਇਹ ਪਤਾ ਵੀ ਨਹੀਂ ਕਿ ਇਸ ਸਾਲ ਉਹਨਾਂ ਨੂੰ ਭਾਰਤੀ ਸਾਹਿਤ ਅਕਾਦਮੀ ਨੇ ਅਨੁਵਾਦ ਦੇ ਖੇਤਰ ਵਿਚ ਪੁਰਸਕਾਰ ਲਈ ਚੁਣਿਆ ਹੈ। ਇਹ ਸਾਹਿਤ ਅਕਾਦਮੀ ਜਾਣੇ ਜਾਂ ਭਾਰਤ ਸਰਕਾਰ ਦਾ ਦੂਰਦਰਸ਼ਨ ਤੇ ਆਕਾਸ਼ਬਾਣੀ ਅਤੇ ਹੋਰ ਪ੍ਰਸਾਰ ਸਾਧਨ ਕਿ ਜਦੋਂ ਸਾਹਿਤ ਅਕਾਦਮੀ ਦੇ ਇਸ ਸਾਲ ਦੇ ਮੌਲਕ ਰਚਨਾਵਾਂ ਵਾਲਿਆਂ ਸਾਹਿਤਕਾਰਾਂ ਦੇ ਨਾਮ ਪ੍ਰਸਾਰੇ ਪਰਚਾਰੇ ਜਾ ਰਹੇ ਸਨ ਤਾ ਅਨੁਵਾਦ ਵਾਲਿਆਂ ਨੂੰ ਕਿਉਂ ਪਿਛੇ ਰਖਿਆ ਗਿਆ। ਇਹ ਠੀਕ ਗਲ ਹੈ ਕਿ ਅਕਾਦਮੀ ਪੁਰਸਕਾਰ ਵਿਚ ਨਕਦ ਰੁਪਿਆ ਵੀ ਦੇਵੇਗੀ ਪਰ ਲੇਖਕ ਵਾਸਤੇ ਉਸਦੀ ਕ੍ਰਿਤ ਦੀ ਪਰਸੰਸਾ ਦੇ ਪਰਸਾਰ ਪਰਚਾਰ ਦਾ ਮਹੱਤਵ ਰੁਪਏ ਨਾਲੋਂ ਜ਼ਿਆਦਾ ਹੁੰਦਾ ਹੈ।

ਡਾ. ਅਮਰ ਭਾਰਤੀ ਤੋਂ ਵਰਿਆਮ ਦੇ ਪਾਠਕ ਚੰਗੀ ਤਰਾਂ ਪਰੀਚਤ ਹਨ ਉਹਨਾਂ ਦੇ ਲੇਖ ਅਕਸਰ ਛਪਦੇ ਰਹਿੰਦੇ ਹਨ। ਉਹ ਬੰਗਾਲੀ ਸਾਹਿਤ ਤੋਂ ਸਿਧੇ ਪੰਜਾਬੀ ਦੇ ਇਕਲੌਤੇ ਅਨੁਵਾਦਕ ਹਨ। ਉਹ ਬੰਗਾਲੀ ਚੰਗੀ ਤਰ੍ਹਾਂ ਪੜ, ਲਿਖ ਅਤੇ ਬੋਲ ਸਕਦੇ ਹਨ। ਉਹਨਾਂ ਨੂੰ ਇਹ ਪੁਰਸਕਾਰ



ਮਿਲਿਆ ਤਾਂ ਟੈਗੋਰ ਦੀਆਂ "ਇਕੀ ਕਹਾਣੀਆਂ" ਦੇ ਅਨੁਵਾਦ ਕਰ ਕੇ ਹੈ ਜੋ ਸਾਹਿਤ ਅਕਾਦਮੀ ਨੇ ਹੀ ਅਨੁਵਾਦ ਕਰਵਾਈਆਂ ਪਰ ਇਸ ਤੋਂ ਇਲਾਵਾ ਵੀ ਉਹਨਾਂ ਦਾ ਕਾਰਜ ਵਿਸ਼ਾਲ ਹੈ। ਸਾਹਿਤ ਅਕਾਦਮੀ, ਨੈਸ਼ਨਲ ਬੁੱਕ ਟਰੱਸਟ, ਭਾਸ਼ਾ ਵਿਭਾਗ ਪੰਜਾਬ, ਨਵਯੁਗ ਪਬਲਿਸ਼ਰਜ਼ ਲਈ ਉਹਨਾਂ ਪੰਜਾਬੀ ਵਿਚ ਜੋ ਨਾਵਲ ਅਨੁਵਾਦ ਕੀਤੇ ਹਨ ਉਹਨਾਂ ਦੇ ਨਾਮ ਹਨ: ਗੋਰਾ, ਅੱਖ ਦੀ ਰੜਕ, ਬਨਵਾਸੀ, ਅਰੋਗ ਨਿਕੇਤਨ, ਕਵੀ, ਕਪਾਲ ਕੁੰਡਲਾ, ਦੇਵੀ ਚੌਧਰਾਣੀ. ਚੰਦਰ ਸ਼ੇਖਰ, ਸਪਤਪਤੀ ਅਤੇ ਮ੍ਰਿਗ ਤ੍ਰਿਸ਼ਨਾ। ਉਹਨਾਂ ਦੀਆਂ ਮੌਲਿਕ ਰਚਨਾਵਾਂ ਵਿਚ "ਸ਼ਾਂਤੀ ਨਿਕੇਤਨ ਬਾਰੇ", "ਸਿਖ ਇਤਿਹਾਸ ਤੇ ਕੂਕੇ-ਇਕ ਤੁਲਨਾਤਮਿਕ ਅਧਿਐਨ", "ਸ੍ਰੀ ਦਸਮੇਸ਼ ਨਦੇੜ ਪਿਛੋਂ" ਅਤੇ ਸਤਿਗੁਰ ਤਿਸ ਕਾ ਨਾਓਂ ਪ੍ਰਸਿਧ ਹਨ। ਉਹਨਾ ਦੇ ਅਨੁਵਾਦ ਲੇਖ, ਕਹਾਣੀਆਂ ਅਤੇ ਯਾਤਰਾ ਲੇਖ ਵੱਖ ਵੱਖ ਰਸਾਲਿਆਂ ਅਤੇ ਸਮਾਚਾਰ ਪਤਰਾਂ ਵਿਚ ਛਪਦੇ ਰਹਿੰਦੇ ਹਨ। ਰੋਜ਼ਾਨਾ ਨਵਾਂ ਹਿੰਦੁਸਤਾਨ ਵਿਚ ਛਪਦੇ ਸਿਆਣਪ ਭਰਪੂਰ ਸੰਪਾਦਕੀ ਉਹਨਾਂ ਦੀ ਸਮਕਾਲੀ ਸਮਸਿਆਵਾਂ ਤੇ ਪਕੜ ਦਾ ਸਬੂਤ ਵੀ ਹਨ ਅਤੇ ਪਤਰਕਾਰੀ ਦੀ ਯੋਗਤਾ ਦਾ ਪਰਮਾਨ ਵੀ। ਇਹ ਦਰਵੇਸ਼ ਸਹਿਤਕਾਰ ਕਲਮ ਦਾ ਧਨੀ ਹੈ ਅਤੇ ਇਸ ਦੀ ਲਿਖਤ ਵਿਚ ਸਾਲਾਂ ਬੱਧੀ ਅਧਿਐਨ ਅਤੇ ਖਿਆਲਾਂ ਦੀ ਡੂੰਘਾਈ ਦੀ ਝਲਕ ਦਿਸ ਪੈਂਦੀ ਹੈ। ਇਸ ਤੋਂ ਪਹਿਲਾਂ ਪੰਜਾਬੀ ਅਤੇ ਬੰਗਾਲੀ ਸਾਹਿਤ ਸੰਸਥਾਵਾਂ ਵਲੋਂ ਵੀ ਮਾਨ ਸਨਮਾਨ ਮਿਲ ਚੁੱਕੇ ਹਨ।

ਭਾਰਤੀ ਜੀ ਨੂੰ ਉਚਤਮ ਸਨਮਾਨ ਮਿਲਣ ਤੇ ਸਾਨੂੰ ਦਿਲੀ ਖੁਸ਼ੀ ਹੈ ਅਤੇ ਭਾਰਤੀ ਜੀ ਨੂੰ ਮਿਲੇ ਸਨਮਾਨ ਤੇ ਅਸੀਂ ਅਪਣਾ ਹੀ ਮਾਨ ਸਮਝਦੇ ਹਾਂ...ਵਧਾਈਆਂ ਅਤੇ ਮੁਬਾਰਕ।

—ਜਗਦੀਸ਼ ਸਿੰਘ

# ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਗੋਸ਼ਟੀ-੩

੮ ਸਤੰਬਰ ੧੯੯੦ ਨੂੰ ਦਿਲੀ ਦੇ ਫੈਡਰੇਸ਼ਨ ਹਾਊਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਅਵਤਾਰ ਸ਼ਤਾਬਦੀ ਗੋਸ਼ਟੀ ਹੋਈ ਸੀ। ਉਸ ਗੋਸ਼ਟੀ ਦੀ ਕਾਰਵਾਈ ਦੀ ਰਿਪੋਰਟ ਦੀਆਂ ੨ ਕਿਸ਼ਤਾਂ ਸਤੰਬਰ ਅਤੇ ਅਕਤੂਬਰ ਅੰਕ ਵਿਚ ਪ੍ਰਕਾਸ਼ਤ ਹੋਈਆਂ ਹਨ। ਅੰਤਮ ਕਿਸ਼ਤ ਇਸ ਵਾਰ ਪ੍ਰਕਾਸ਼ਤ ਕਰ ਰਹੇ ਹਾਂ। —ਸੰਪਾਦਕ

## ਸਤਿਗੁਰੂ ਜੀ ਦਾ ਭਾਸ਼ਨ

ਦੂਜੇ ਸੈਸ਼ਨ ਦੇ ਅੰਤ ਤੇ ਕੁਝ ਸ਼ਬਦ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਕਹੇ। ਆਪ ਨੇ ਕਿਹਾ ਸਿਖੀ ਦੀ ਗਲ ਭਾਵਨਾ ਤੋਂ ਬਿਨਾਂ ਨਹੀਂ ਹੋ ਸਕਦੀ

ਜੇਹਾ ਸਤਿਗੁਰੁ ਕਰਿ ਜਾਣਿਆਂ ਤੇਹੋ ਜੇਹਾ ਸੁਖੁ ਹੋਇ

ਪ੍ਰੋ ਕਿਰਪਾਲ ਸਿੰਘ ਕਸੇਲ ਹੋਰਾਂ ਜੋ ਦਸਿਆ ਹੈ ਕਿ ਸਿਖ ਤੇ ਗੁਰੂ ਦੀ ਪਰੰਪਰਾ ਕਿਹੋ ਜਿਹੀ ਏ। ਨਾਮ ਦੀ ਪ੍ਰਾਪਤੀ ਸਤਿਗੁਰੂ ਤੋਂ ਬਿਨਾਂ ਨਹੀਂ ਹੋ ਸਕਦੀ ਸਤਿਗੁਰੂ ਪਰਉਪਕਾਰ ਕਰਦਾ ਹੈ।

ਹਰਿ ਨਾਮੁ ਦੀਆ ਗੁਰਿ ਪਰਉਪਕਾਰੀ
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥

ਤੁਸੀਂ ਜਾਣਦੇ ਹੋ ਕਿ ਲਿਫਾਫੇ ਤੇ ਜਿਸਦਾ ਨਾਮ ਲਿਖਿਆ ਹੋਵੇ ਉਹ ਨਾਮ ਹੀ ਉਸ ਕੋਲ ਲੈ ਜਾਂਦਾ ਹੈ। ਇਵੇਂ ਹੀ ਨਾਮ ਜਿਸਦੇ ਹਿਰਦੇ ਵਿਚ ਹੈ ਉਹ ਨਾਮ ਸਤਿਗੁਰੂ ਕੋਲ ਲੈ ਜਾਂਦਾ ਹੈ। ਬਾਣੀ ਵਿਚ ਲਿਖਿਐ

ਜਿਨੀ ਤੁਧ ਨੋ ਧੰਨੁ ਕਿਹਾ
ਤਿਨ ਜਮੁ ਨੇੜਿ ਨ ਆਇਆ

ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਇਕ ਸਿਖ ਉਜਾਗਰ ਸਿੰਘ ਦੀ ਗਲ ਹੈ ਜੋ ਅਜੇ ਵੀ ਸੰਤ ਨਗਰ ਵਿਚ ਰਹਿੰਦਾ ਹੈ। ਕੁਝ ਕਾਰਨਾਂ ਕਰਕੇ ਉਹ ਨਾਮ ਸਿਮਰਨ ਛੱਡ ਗਿਆ। ਬੁਖਾਰ ਹੋ ਗਿਆ ਤੇ ਉਹ ਦੀ ਜੀਵ ਆਤਮਾ ਵੀ ਇਕਵਾਰ ਨਿਕਲ ਗਈ। ਓਹਨੇ ਦਸਿਆ ਕਿ ਜਦੋਂ ਮੈਨੂੰ ਜਮਦੂਤਾਂ ਨੇ ਫੜਿਆ ਫੇਰ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਮ ਲਿਆ ਉਹਨਾਂ ਮੈਨੂੰ ਛੱਡ ਦਿਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ ਮੇਰਾ ਤਾਪ ਉਥੇ ਹੀ ਲੱਥ ਗਿਆ। ਇਹ ਗੁਰੂ ਤੇ ਸਿਖ ਦੇ ਰਿਸ਼ਤੇ ਦੀਆਂ ਗਲਾਂ ਹਨ। ਸਿੱਖ ਨੂੰ ਕੀਹ ਕਰਨਾ ਚਾਹੀਦਾ ਹੈ, ਗੁਰੂ ਨੂੰ ਕੀਹ ਕਰਨਾ ਚਾਹੀਦੈ। ਉਹ ਬਾਣੀ ਵਿਚ ਬਹੁਤ ਲਿਖਿਆ ਗਿਆ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੩੪ ਵਿਚ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਇ ਕਾਨਫਰੰਸ ਕਰਕੇ



ਗੋਸ਼ਟੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਭਾਰਤ ਦੇ ਉਪ ਰਾਸ਼ਟਰਪਤੀ ਡਾ: ਸ਼ੰਕਰ ਦਿਆਲ ਸ਼ਰਮਾ

ਝਗੜਿਆਂ ਤੋਂ ਬਚਣ ਲਈ ਮਤਾ ਪਾਸ ਕੀਤਾ ਗਿਆ ਜਿਸ ਅਨੁਸਾਰ "ਗੁਰੂ ਨਾਨਕ ਤੇ ਉਸਦੇ ਜਾਨਸ਼ੀਨਾਂ ਨੂੰ ਮੰਨਣ ਵਾਲੇ, ਆਦਿ ਅਤੇ ਦਸਮ ਗ੍ਰੰਥ ਸਾਹਿਬਾਂ ਨੂੰ ਮੰਨਣ ਵਾਲੇ" ਨਾਨਕ ਨਾਮ ਲੇਵਾ ਦੀ ਏਕਤਾ ਅਤੇ ਪ੍ਰੇਮ ਦੀ ਗਲ ਕਹੀ ਗਈ।

ਨਾਮ ਬਾਣੀ ਦੀਆਂ ਵਡੀਆਂ ਗਲਾਂ ਨੇ। ਜੇ ਲੇਖਕ ਸਤਿਗੁਰਾਂ ਦੇ ਇਸੇ ਮਿਸ਼ਨ ਨੂੰ ਲੈ ਲੈਣ ਕਿ ਸਾਰੇ ਇਕੱਠੇ ਹੋ ਜਾਣ ਤਾਂ ਇਹ ਹੀ ਬੜੀ ਗਲ ਹੈ। ਜਿਹੜੇ ਵਖਰੇ ਵਖਰੇ ਖਾਨੇ ਬਣੇ ਹੋਏ ਹਨ ਉਹਨਾਂ ਵਿਚ ਘੁਲ ਜਾਣ ਤਾਂ ਅਸੀਂ ਸੌਖੇ ਲੰਘ ਸਕਾਂਗੇ। ਗੁਰੂ ਨੂੰ ਕੋਈ ਮੰਨੇ ਭਾਵੇਂ ਨਾ ਉਹਨੂੰ ਕੋਈ ਗਿਲਾ ਨਹੀਂ। ਅਸੀਂ ਆਦਿ ਅਤੇ ਦਸਮ ਗਰੰਥ ਸਾਹਿਬ ਦੀ ਬਾਣੀ ਨੂੰ ਬਰਾਬਰ ਮੰਨਦੇ ਹਾਂ। ਨਾਮ ਬਾਣੀ ਸ਼ਰਧਾ ਤੋਂ ਬਿਨਾਂ ਸਿੱਖੀ ਖਤਮ ਹੋ ਜਾਂਦੀ ਹੈ। ਨਾਮ ਏਨੀ ਵਡੀ ਚੀਜ਼ ਹੈ ਕਿ

"ਮੁਕਤ ਜੁਗਤ ਨਾਵੈ ਕੀ ਦਾਸੀ"

## ਅੰਤਮ ਸਮਾਗਮ

ਸ਼ਾਮ ਨੂੰ ਅੰਤਮ ਸਮਾਗਮ ਵਿਚ ਭਾਰਤ ਦੇ ਉਪ-ਰਾਸ਼ਟਰਪਤੀ ਪੰਡਿਤ ਸ਼ੰਕਰ ਦਿਆਲ ਸ਼ਰਮਾ ਮੁਖ ਪ੍ਰਾਹੁਣੇ ਦੇ ਤੌਰ ਤੇ ਪਧਾਰੇ। ਰਸਮੀ ਸੁਆਗਤ ਆਦਿ ਤੋਂ ਬਾਅਦ ਸ. ਤਾਰਾ ਸਿੰਘ ਅਣਜਾਨ ਜੀ ਨੇ ਸਮਾਗਮ ਦਾ ਸੰਚਾਲਨ ਕਰਦਿਆਂ ਅਜ ਪੜ੍ਹੇ ਗਏ ਸਾਰੇ ਪਰਚਿਆਂ ਦਾ ਸਾਰ ਪੇਸ਼ ਕੀਤਾ। ਉਪਰੰਤ ਸ਼ਤਾਬਦੀ ਕਮੇਟੀ ਦੇ ਚੇਅਰਮੈਨ ਅਤੇ ਇਸ ਗੋਸ਼ਟੀ ਦੀ ਆਤਮਾ ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਸਾਹਿਬ ਨੇ ਸੁਆਗਤੀ ਸ਼ਬਦ ਕਹੇ।

## ਸ. ਹਰਵਿੰਦਰ ਸਿੰਘ ਹੰਸਪਾਲ

ਹੰਸਪਾਲ ਜੀ ਨੇ ਕਿਹਾ ਕਿ ਮੈਨੂੰ ਹਾਰਦਿਕ ਪ੍ਰਸੰਨਤਾ ਹੈ ਕਿ ਡਾ: ਸ਼ੰਕਰ ਦਿਆਲ ਸ਼ਰਮਾ ਦੇ ਸੁਆਗਤ ਦਾ ਮੌਕਾ ਮਿਲਿਆ ਹੈ। ਸ਼ਰਮਾ ਜੀ ਭਾਰਤ ਦੇ ਉਪ ਰਾਸ਼ਟਰਪਤੀ ਹੋਣ ਦੇ ਨਾਤੇ ਰਾਜ ਸਭਾ ਦੇ ਸਭਾਪਤੀ ਵੀ ਹਨ। ਇਸ ਤਰਾਂ ਮੇਰਾ ਉਹਨਾਂ ਨਾਲ ਸੰਪਰਕ ਬਣਿਆ ਰਹਿੰਦਾ ਹੈ। ਉਹ ਰਾਜ ਸਭਾ ਦੀ ਕਾਰਵਾਈ ਨੂੰ ਬਹੁਤ ਵਿਦਵਤਾ ਅਤੇ ਸਿਆਣਪ ਨਾਲ ਚਲਾਉਂਦੇ ਹਨ ਅਤੇ ਅਪਣੇ ਘਰ ਵਿਚ ਮਹਿਮਾਨਾਂ ਨੂੰ ਖਾਣੇ ਤੇ ਬੁਲਾਉਣ ਦਾ ਉਹਨਾਂ ਨੂੰ ਸ਼ੌਕ ਹੈ। ਉਹਨਾਂ ਨਾਲ ਸਭਿਆਚਾਰ ਦੀ ਗਲ ਕਰੋ ਤਾਂ ਲੁਤਫ ਆਉਂਦਾ ਹੈ।

ਸਾਡੇ ਲਈ ਬੜੇ ਸੁਭਾਗ ਦੀ ਗਲ ਹੈ ਕਿ ਸਤਿਗੁਰੂ ਜੀ ਨੇ ਬੈਂਕੌਕ ਤੋਂ ਗੋਸ਼ਟੀ ਵਿਚ ਪਧਾਰਨ ਦੀ ਪਰਵਾਨਗੀ ਦਿਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਾਂ ਤਾਂ ਆਪਣੇ ਬਾਰੇ ਲਿਖਣ ਨਹੀਂ ਦਿਤਾ ਜਾਂ ਮਿਲ ਨਹੀਂ ਰਿਹਾ। ਜਿਨਾਂ ਲਿਖਿਆ ਜਾ ਸਕੇ ਉਸ ਬਾਰੇ ਜਤਨ ਸ਼ੀਲ ਹਾਂ। ਸ਼ਤਾਬਦੀ ਦੇ ਸਬੰਧ ਵਿਚ ਕਵੀ ਦਰਬਾਰ, ਸੰਮੇਲਨ, ਕੀਰਤਨ ਸੰਗੀਤ ਦਰਬਾਰ ਆਦਿ ੧੯੯੧ ਤਕ ਚਲਦੇ ਰਹਿਣਗੇ। ਨਾਮਧਾਰੀ ਸਮਾਜ ਸਿਖਾਂ ਦਾ ਹੀ ਅੰਗ ਹੈ। ਇਹ ਦਸ ਗੁਰੂਆਂ ਨੂੰ ਤੇ ਗੁਰੂ ਗਰੰਥ ਸਾਹਿਬ ਨੂੰ ਕਿਸੇ ਨਾਲੋਂ ਘਟ ਸਤਿਕਾਰ ਨਹੀਂ ਦਿੰਦਾ ਸਗੋਂ ਜ਼ਿਆਦਾ ਦਿੰਦਾ ਹੈ। ਨਾਮਧਾਰੀ ਉਸ ਜੀਵਨ ਨੂੰ ਜੀਣਾ ਚਾਹੁੰਦੇ ਹਨ ਜੋ ਗੁਰੂ ਗਰੰਥ ਸਾਹਿਬ 'ਚ ਅੰਕਿਤ ਹੈ। ਅੰਗਰੇਜ਼ ਦੀ ਇਹ ਨੀਤੀ ਸੀ ਕਿ ਨਾਮਧਾਰੀਆਂ ਅਤੇ ਹੋਰ ਸਿਖਾਂ ਨੂੰ ਦੂਰ ਦੂਰ ਰਖਿਆ ਜਾਵੇ (ਇਸ ਗਲ ਦੀ ਪੁਸ਼ਟੀ ਵਾਸਤੇ ਉਹਨਾਂ ਇਕ ਚਿਠੀ ਦਾ ਹਵਾਲਾ ਦਿਤਾ)। ਅਜ ਗਲ ਹੋ ਰਹੀ ਸੀ ਕਿ ਸਿਖ ਧਰਮ ਨੂੰ ਵੱਖ ਵੱਖ ਖਾਨਿਆਂ ਵਿਚ ਵੰਡ ਦਿਤਾ ਗਿਆ ਹੈ। ਅੱਜ ਦੀ ਗੋਸ਼ਟੀ ਰਾਹੀਂ ਅਸੀਂ ਇਹਨਾਂ ਖਾਨਿਆਂ ਵਿਚ ਸੰਪਰਕ ਬਣਾਉਣ ਦੀ ਦਿਸ਼ਾ ਵਲ



ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੂੰ ਸਿਰੋਪਾ ਪ੍ਰਦਾਨ ਕੀਤਾ ਗਿਆ। ਵਿਚਕਾਰ ਡਾ: ਸ਼ਰਮਾ।



ਉਪ ਰਾਸ਼ਟਰਪਤੀ ਡਾ: ਸ਼ੰਕਰ ਦਿਆਲ ਸ਼ਰਮਾ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਸਨਮਾਨ ਪ੍ਰਗਟ ਕਰਦੇ ਹੋਏ ।
ਨਾਲ ਖੜੇ ਹਨ ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ।

ਚਲੇ ਹਾਂ । ਇਸ ਗੋਸ਼ਟੀ ਦੀ ਆਉਣ ਵਾਲੇ ਇਤਿਹਾਸ ਵਿਚ ਵਿਸ਼ੇਸ਼ ਥਾਂ ਹੋਵੇਗੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਬ ਸੰਪ੍ਰਦਾਇ ਗੁਰੂ ਨਾਨਕ ਕਾਨਫਰੰਸ, ਹਿੰਦੂ ਸਿਖ ਕਾਨਫਰੰਸ, ਪੰਜਾਬੀ ਕਾਨਫਰੰਸ, ਗੁਰਮਤਿ ਅਤੇ ਸ਼ਾਸਤ੍ਰੀ ਸੰਗੀਤ ਕਾਨਫਰੰਸਾਂ ਕਰਕੇ ਸਾਡਾ ਮਾਰਗ ਦਰਸ਼ਨ ਕੀਤਾ । ਹੰਸਪਾਲ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪੂਰਵ ਕਾਲ ਦੇ ਇਤਿਹਾਸ ਦਾ ਜ਼ਿਕਰ ਕਰਦਿਆਂ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਸੰਘਰਸ਼ ਦਾ ਜ਼ਿਕਰ ਕਰਦਿਆਂ ਮਲੇਰਕੋਟਲੇ ਦਾ ਇਤਿਹਾਸ ਦੁਹਰਾਇਆ । ਉਹਨਾਂ ਦੋ ਸ਼ਹੀਦਾਂ ਦਾ ਉਚੇਚੇ ਜ਼ਿਕਰ ਕਰਦਿਆਂ ਕਿਹਾ ਕਿ ਸ਼ਹੀਦ ਬਿਸ਼ਨ ਸਿੰਘ ਦੇ ਨਾਮ ਤੇ ਦਿਲੀ ਵਿਚ ਸ਼ਹੀਦ ਬਿਸ਼ਨ ਸਿੰਘ ਸਕੂਲ ਚਲ ਰਿਹਾ ਹੈ ਅਤੇ ਵਰਿਆਮ ਸਿੰਘ ਦੇ ਨਾਮ ਤੇ ਜਲੰਧਰ ਤੋਂ 'ਵਰਿਆਮ' ਰਸਾਲਾ ਨਿਕਲ ਰਿਹਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਕਾਲ ਵਿਚ ੧੯੨੯ ਦੇ ਲਾਹੌਰ ਕਾਂਗਰਸ ਦੇ ਸੈਸ਼ਨ ਅਤੇ ਉਸ ਦੇ ਲੰਗਰ ਅਤੇ ਜਲੂਸ ਦਾ ਪਰਬੰਧ ਕੀਤਾ ਅਤੇ ਨਾਲ ਹੀ ਸੰਪੂਰਨ ਆਜ਼ਾਦੀ ਦੇ ਮਤੇ ਨੂੰ ਸਮਰਥਣ ਦਿਤਾ । ਉਹਨਾਂ ਸਟੇਟ ਪੀਪਲਜ਼ ਕਾਨਫਰੰਸ ਲੁਧਿਆਣਾ ਵਿਚ ਵੱਧ ਚੜ ਕੇ ਹਿਸਾ ਲਿਆ ਅਤੇ ਕਾਮਯਾਬ ਕੀਤਾ । ਉਹਨਾਂ ਨੂੰ ਸ਼ਿਮਲਾ ਤੇ ਵਾਰਧਾ ਦੀਆਂ ਕਾਨਫੰਸਾਂ ਵਿਚ ਵੀ ਬੁਲਾਇਅ ਗਿਆ ।

ਉਹਨਾਂ ਦਾ ਜਨਮ ਕਰਾਗਰ ਵਿਚ ਹੋਇਆ । ਇਤਿਹਾਸ ਵਿਚ ਦੋ ਮਹਾਨ ਸ਼ਕਤੀਆਂ ਦਾ ਜਨਮ ਕਾਰਾਗਾਰ ਵਿਚ ਹੋਇਆ । ਸ੍ਰੀ ਕ੍ਰਿਸ਼ਨ ਮਹਾਰਾਜ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ । ਦੋਹਾਂ ਨੇ ਹੀ ਗੁਲਾਮੀ ਦੇ ਸੰਗਲ ਕਟੇ । ਅਜ ਵੀ ਪੂਰੇ ਦਾ ਪੂਰਾ ਨਾਮਧਾਰੀ ਸਮਾਜ ਦੇਸ਼ ਦੀ ਅਖੰਡਤਾ ਦੀ ਗਲ ਕਰਦਾ ਹੈ । ਮੈਨੂੰ ਸਤਿਗੁਰੂ ਜੀ ਵਲੋਂ ਇਹ ਵਿਸ਼ੇਸ਼ ਹਦਾਇਤ ਹੈ ਕਿ ਬਤੌਰ ਮੈਂਬਰ ਪਾਰਲੀਮੈਂਟ ਅਤੇ ਉਂਜ ਵੀ ਕੋਈ ਐਸੀ ਗਲ ਨਹੀਂ ਕਰਣੀ ਜੋ ਦੇਸ਼ ਦੇ ਵਿਰੋਧ ਵਿਚ ਜਾਂਦੀ ਹੋਵੇ । ਇਹਨਾਂ ਸ਼ਬਦਾਂ ਨਾਲ ਮੈਂ ਉਪ ਰਾਸ਼ਟਰਪਤੀ ਜੀ ਨੂੰ ਜੀਓ ਆਇਆ ਆਖਦਾ ਹਾਂ ।

### ਉਪ ਰਾਸ਼ਟਰਪਤੀ ਡਾ. ਸ਼ੰਕਰ ਦਿਆਲ ਸ਼ਰਮਾ

ਡਾ. ਸ਼ੰਕਰ ਦਿਆਲ ਸ਼ਰਮਾ ਨੇ ਅਪਣੀ ਮੁਲਾਇਮ ਪਰ ਭਰਵੀਂ ਆਵਾਜ਼ ਵਿਚ ਬਹੁਤ ਕੋਮਲ, ਸੁੰਦਰ ਸਾਹਿਤਕ ਸ਼ਬਦਾਵਲੀ ਵਿਚ ਆਪਣੇ ਵਿਚਾਰ ਪ੍ਰਗਟ ਕਰਣੇ ਸ਼ੁਰੂ ਕੀਤੇ ਉਹਨਾਂ ਕਿਹਾ

ਸਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਮੈਂ ਆਪ ਦਾ ਆਭਾਰੀ ਹਾਂ ਜੋ ਆਪ ਨੇ ਮੈਨੂੰ ਇਥੇ ਆਉਣ ਦਾ ਅਵਸਰ ਦਿਤਾ । ਮੈਂ ਇਸ ਨੂੰ ਪਵਿਤਰ ਅਵਸਰ ਕਹਿ ਰਿਹਾ ਹਾਂ ਕਿਉਂਕਿ ਜੋ ਸਾਡੀ ਗੁਰੂ ਪਰੰਪਰਾ ਹੈ ਇਸ ਵਿਚ ਸ਼ਾਮਲ ਹੋਣਾ ਸਦੈਵ ਇਹ 'ਪੁੰਨਯ ਕੀ ਬਾਤ' ਮੰਨੀ ਜਾਂਦੀ ਹੈ ।

ਆਪ ਦੇ ਸਮਾਜ ਨੇ ਅੰਗਰੇਜ਼ ਹਕੂਮਤ ਦੇ ਖਿਲਾਫ ਕੂਕਾ ਵਿਦਰੋਹ ਬੜੇ ਜ਼ੋਰ ਸ਼ੋਰ ਨਾਲ ਚਲਾ ਕੇ ਸਾਡੀ ਅਜ਼ਾਦੀ ਦੀ ਜਵਾਲਾ ਨੂੰ ਪ੍ਰਵਜਲਤ ਰਖਿਆ, ਕਾਇਮ ਰਖਿਆ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਜ਼ਾਦੀ ਸੰਗਰਾਮ ਵਿਚ

ਪੂਰਣ ਯੋਗਦਾਨ ਦਿਤਾ। ਸਤਿਗੁਰੂ ਰਾਮ ਸਿੰਘ ਜੀ ਦੀ ਚਰਚਾ ਤਾਂ ਦੁਨੀਆ ਭਰ ਵਿਚ ਹੈ। ਕਿਤਨੇ ਲੋਕਾਂ ਨੂੰ ਉਹਨਾਂ ਕੁਰਬਾਨੀ ਦੀ ਪ੍ਰੇਰਨਾ ਦਿਤੀ। ਕਿਤਨੇ ਲੋਕਾਂ ਨੇ ਵਡੀਆਂ ਵਡੀਆਂ ਕੁਰਬਾਨੀਆਂ ਦਿਤੀਆਂ। ਕੁਰਬਾਨੀ ਵਾਸਤੇ ਜੋ ਪ੍ਰੇਰਿਤ ਕਰਦਾ ਹੈ ਉਸ ਦੇ ਅੰਦਰ ਇਕ ਈਸ਼ਵਰੀ ਜਵਾਲਾ ਹੁੰਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਬਰਾਬਰ ਸਾਡੀ ਆਜ਼ਾਦੀ ਦੀ ਲੜਾਈ ਵਿਚ ਪੂਰਾ ਯੋਗਦਾਨ ਦਿਤਾ। ਲੇਕਿਨ ਆਜ਼ਾਦੀ ਦੀ ਲੜਾਈ ਦੇ ਨਾਲ ਨਾਲ ਸਮਾਜ ਦੇ ਉਠਾਣ ਵਾਸਤੇ ਬਰਾਬਰ ਸਥਾਨ ਦਿਤਾ। ਧਰਮ ਸ਼ੁਧ ਰੂਪ ਵਿਚ ਲੋਕਾਂ ਵਿਚ ਪਹੁੰਚੇ ਇਹ ਉਹਨਾਂ ਦਾ ਜਤਨ ਸੀ। ਇਹ ਜੋ ਸੰਗੀਤ ਦੀ ਗਲ ਹੈ। ਇਸ ਦਾ ਪ੍ਰਭਾਵ ਮਨ ਨਾਲ ਜੁੜਿਆ ਹੈ। ਜੇ ਉਸ ਨੂੰ ਸ਼ੁੱਧ ਰੂਪ ਵਿਚ ਗਾਇਆ ਜਾਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ੁਧਤਾ ਦੀ ਗਲ ਕੀਤੀ ਅਤੇ ਚਿੱਤਰ ਬਨਾਉਣ ਦੀ ਗਲ ਕੀਤੀ। ਉਸ ਸਮੇਂ ਇਹ ਨਿਰਣਾ ਕਰਣਾ ਜਦੋਂ ਇਸ ਗਲ ਦੀ ਕਿਆਸ ਵੀ ਨਹੀਂ ਸੀ ਬਹੁਤ ਵਡੀ ਗਲ ਸੀ।

ਹੱਥ ਦਾ ਕੱਤਿਆ ਹੋਇਆ ਕਪੜਾ, ਇਸੇ ਤਰ੍ਹਾਂ ਜੀਵ ਦਇਆ, ਪਸ਼ੂ ਪਾਲਣ, ਗਊ ਸੇਵਾ, ਬੁੱਚੜਖਾਨੇ ਦੇ ਖਿਲਾਫ ਲੋਕਾਂ ਦੀ ਕੁਰਬਾਨੀ, ਅਸੀਂ ਸੋਚੀਏ ਤਾਂ ਨਾਮਧਾਰੀਆਂ ਦਾ ਨਾਮ ਸਾਰੇ ਫ਼ਹਿਰਿਸਤ ਹੈ। ਨਾਮਧਾਰੀਆਂ ਦਾ ਨਾਮ ਕੁਰਬਾਨੀ ਵਿਚ ਸਭ ਤੋਂ ਉਪਰ ਹੈ।"

ਡਾ. ਸ਼ਰਮਾ ਨੇ ਗਊ ਰਖਿਆ ਵਲ ਨਾਮਧਾਰੀਆਂ ਦੇ ਅਮਲੀ ਕਦਮਾਂ ਦੀ ਸਰਾਹਣਾ ਕਰਦਿਆਂ ਨਸਲ ਸੁਧਾਰ ਕਰਨ ਨੂੰ ਵਿਸ਼ੇਸ਼ ਤੌਰ ਤੇ ਵਿਆਨਿਆਂ।

ਉਹਨਾਂ ਕਿਹਾ ਕਿ ਸਮਾਜ ਵਿਚ ਆਤਮ ਵਿਸ਼ਵਾਸ਼ ਆਉਣ ਆਜ਼ਾਦੀ ਲਈ ਜ਼ਰੂਰੀ ਹੈ ਅਤੇ ਇਹ ਹੀ ਨਾਮਧਾਰੀ ਸਤਿਗੁਰੂਆਂ ਨੇ ਪੈਦਾ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਿਲਾਪ ਸੰਮੇਲਨਾਂ ਨੂੰ ਆਯੋਜਿਤ ਕੀਤਾ ਉਹਨਾਂ ਨੂੰ ਗਿਆਨ ਸੀ ਕਿ ਸਮਾਂ ਆਵੇਗਾ ਜਦੋਂ ਦੇਸ਼ ਵਰੋਧੀ ਤਾਕਤਾਂ ਹਿੰਦੂ ਸਿਖਾਂ ਨੂੰ ਵੰਡਣਗੀਆਂ।

ਉਹਨਾਂ ਨੇ ਗੁਰੂ ਗਰੰਥ ਸਾਹਿਬ ਦੇ ਪਾਠ ਅਤੇ ਗਾਇਣ ਸਹੀ ਢੰਗ ਨਾਲ ਕਰਣ ਨਾਮ ਸਿਮਰਣ ਬਰਾਬਰ ਕਰਦੇ ਰਹਿਣ ਲਈ ਪ੍ਰੇਰਿਆ··· ਸਤਿਗੁਰੂ ਪ੍ਰੇਰਨਾ ਦਾ ਸਚਾ ਸੋਮਾ ਹਨ······

ਗੁਰੂਆਂ ਦੀ ਪਰੰਪਰਾ ਬਲੀਦਾਨ ਦੀ ਪਰੰਪਰਾ ਹੈ ਗੁਰੂ ਤੇਗ ਬਹਾਦਰ ਜੀ ਨੇ ਇਥੇ ਦਿਲੀ ਵਿਚ ਕੁਰਬਾਨੀ ਦਿਤੀ। ਸਮਾਜ ਅਤੇ ਦੇਸ਼ ਲਈ ਕੁਰਬਾਨੀ ਦਿਤੀ। ਉਹਨਾਂ ਕਿਹਾ ਅਨਿਆ ਹੋ ਰਿਹਾ ਹੈ। ਨੌ ਸਾਲ ਦੀ ਉਮਰ ਵਿਚ ਗੁਰੂ ਗੋਬਿੰਦ ਸਿੰਘ ਨੇ ਪੁਛਿਆ ਕਿ ਇਸਦਾ ਇਲਾਜ ਕੀ ਹੈ। ਗੁਰੂ ਤੇਗ ਬਹਾਦਰ ਜੀ ਨੇ ਕਿਹਾ ਕਿ ਕਿਸੇ ਮਹਾਨ ਆਤਮਾ ਦੀ ਕੁਰਬਾਨੀ ਚਾਹੀਦੀ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਆਪ ਤੋਂ ਮਹਾਨ ਆਤਮਾ ਹੋਰ ਕੌਣ ਹੈ। ਉਹਨਾਂ ਮੌਅਜਜ਼ਾ ਕਰ ਦਿਤਾ 'ਤਿਲਕ ਜੰਞੂ ਰਾਖੀ ਪ੍ਰਭ ਤਾਕਾ। ਕੀਨਾ ਬਡੋ ਕਲੂ ਮਹਿ ਸਾਕਾ।'

ਅਜ ਸਮਾਜ ਵਿਚ ਝਗੜੇ ਖੜੇ ਕੀਤੇ ਜਾ ਰਹੇ ਹਨ ਬੋਲੀਆਂ ਦੇ ਆਧਾਰ ਤੇ। ਹਿੰਦੀ ਵੀ ਸੰਸਕ੍ਰਿਤ ਮਿਲੀ ਬੋਲੀ ਜਾਂਦੀ ਹੈ। ਮੈਨੂੰ ਪਿਛਲੇ ਦਿਨੀਂ ਇਕ ਸੰਸਕ੍ਰਿਤ ਦੀ ਪੁਸਤਕ ਦੇ ਵਿਮੋਚਨ ਸਮਾਰੋਹ ਤੇ ਜਾਣ ਦਾ ਅਵਸਰ ਮਿਲਿਆ। ਮੈਨੂੰ ਪਤਾ ਲਗਾ ਕਿ ਸੰਸਕ੍ਰਿਤ ਦੇ ੧੮੦੦੦ ਵਾਕ (Phrases) ਅਜ ਦੀ ਸ਼ੁਧ ਪੰਜਾਬੀ ਵਾਲੇ ਹਨ। ਇਹ ਉਹ ਸ਼ਬਦ ਹਨ ਜੋ ਵੈਦਿਕ ਸੰਸਕ੍ਰਿਤ ਵਿਚ ਵੀ ਓਵੇਂ ਹਨ। ਮੈਂ ਰੋਜ਼ ਰੇਡੀਓ ਤੋਂ ਪੰਜਾਬੀ ਖਬਰਾਂ ਸੁਣਦਾ ਹਾਂ ਅਤੇ ਚੰਗੀਂ ਤਰ੍ਹਾਂ ਸਮਝ ਲੈਂਦਾ ਹਾਂ। ਸਗੋਂ ਅਜ ਦੀ ਹਿੰਦੀ ਬਨਾਵਟੀ ਹੈ।

ਅਸੀਂ ਲੋਕ ਏਨੇ ਇਕ ਦੂਜੇ ਦੇ ਨੇੜੇ ਹਾਂ। ਇਕੋ ਨੂਰ ਦੀ ਉਪਜ ਹਾਂ। ਬਾਣੀ 'ਚ ਲਿਖਿਆ ਹੈ 'ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ" ···ਗੁਰੂ ਗਰੰਥ ਸਾਹਿਬ ਵਿਚ ਬਾਣੀ ਇਨਸਾਨੀਅਤ ਨੂੰ ਇਕਠਾ ਕਰਨ ਵਾਲੀ ਹੈ ਵੰਡਣ ਵਾਲੀ ਨਹੀਂ।

ਲੋਕ ਕਹਿੰਦੇ ਹਨ ਆਤੰਕਵਾਦੀ ਸਿੱਖ। ਮੈਂ ਕਹਿੰਦਾ ਹਾਂ ਆਤੰਕਵਾਦੀ ਸਿੱਖ ਹੋ ਹੀ ਨਹੀਂ ਸਕਦਾ। ਸਿੱਖ ਧਰਮ ਕਿਸੇ ਨੂੰ ਆਤੰਕਿਤ ਨਹੀਂ ਕਰਦਾ ਕਿਸੈ ਨੂੰ ਜਲਾਂਦਾ ਨਹੀਂ ਅਤੇ ਜੋ ਕਿਸੇ ਨੂੰ ਜਲਾਦਾ ਹੈ, ਆਂਤਕਿਤ ਕਰਦਾ ਹੈ ਉਹ ਸਿੱਖ ਨਹੀਂ ਹੋ ਸਕਦਾ। ਸਿੱਖ ਤਾਂ ਮਾਨਵ ਸੇਵਾ ਵਾਲਾ, ਮਾਨਵ ਪ੍ਰੇਮ ਵਾਲਾ, ਜੀਵਨ ਪ੍ਰੇਮ ਵਾਲਾ ਹੈ।

ਜਿਥੇ ਅੱਛੀ ਚਰਚਾ ਹੋਵੇ ਉਹ ਸਥਾਨ ਪਵਿਤ੍ਰ ਹੋ ਜਾਂਦਾ ਹੈ। ਅੱਜ ਗੁਰੂ ਜੀ ਪਾਸ ਬੈਠਣ ਦਾ ਮੌਕਾ ਮਿਲਿਆ। ਇਹ ਮਾਲਾ ਉਹਨਾਂ ਬਖਸ਼ੀ ਹੈ ਮੈ ਦਿਲੋਂ ਧਨਵਾਦ ਕਰਦਾ ਹਾਂ। ਸਤਿਗੁਰਾਂ ਦਾ ਜੀਵਨ ਹੀ ਸਬਕ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਾਰੇ ਜਿਨ੍ਹਾਂ ਲੋਕਾਂ ਨੂੰ ਗਿਆਨ ਹੈ ਉਹਨਾਂ ਦੇ ਵਿਚਾਰ ਛੋਟੇ ਛੋਟੇ ਵੱਧ ਤੋਂ ਵੱਧ ਛਾਪੇ ਜਾਣ ਬਾਕੀ ਸਕਾਲਰਜ਼ ਵਾਲ ਦੀ ਖੱਲ ਲਾਹੁੰਦੇ ਰਹਿਣਗੇ-ਧਨਵਾਦ।

## ਸਤਿਗੁਰੂ ਜਗਜੀਤ ਸਿੰਘ ਜੀ

ਅੰਤ ਉਤੇ ਸਤਿਗੁਰੂ ਜੀ ਨੇ ਆਪਣਾ ਆਸ਼ੀਰਵਾਦ ਦੇਂਦਿਆ ਸੰਖੇਪ ਜਿਹਾ ਪਰਵਚਨ ਕੀਤਾ। ਉਹਨਾਂ ਫ਼ੁਰਮਾਇਆ ਕਿ ਸਤਿਗੁਰੂ ਪ੍ਰਤਾਪ ਸਿੰਘ ਸਚੇ ਪਾਤਸ਼ਾਹ ਜੀ ਹੀ ਇਕੋ ਇਕ ਹਸਤੀ ਸਨ ਜਿਨ੍ਹਾਂ ਪਾਕਿਸਤਾਨ ਬਨਣ ਵੇਲੇ ਘਰ ਘਰ ਜਾ ਕੇ ਲੋਕਾਂ ਨੂੰ ਆਉਣ ਵਾਲੇ ਘਲੂਘਾਰੇ ਤੋਂ ਜਾਣੂ ਕਰਵਾਇਆ ਅਤੇ ਕਿਹਾ ਕਿ ਤੁਸੀਂ ਏਧਰ ਆ ਜਾਵੋ। ਉਹਨਾਂ ਦੇ ਟਪ

ਹੋਏ ਰਿਕਾਰਡ ਵਿਚ ਇਹ ਹੈ ਕਿ ਉਹਨਾਂ ਕਿਹਾ ਕਿ ਜੇ ਮੇਰੀ ਗਲ ਠੀਕ ਨਾ ਹੋਵੇ ਤਾਂ ਵਪਿਸ ਆ ਜਾਇਓ। ਦੂਸਰੀ ਗਲ ਆਤਮਾ ਨਾਮ ਜੱਪ ਕੇ ਹੀ ਬਲਵਾਨ ਹੋ ਸਕਦੀ ਹੈ ਇਹ ਸਤਿਗੁਰਾਂ ਨੇ ਸਾਹਮਣੇ ਕਰ ਕੇ ਵਿਖਾਇਆ"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਣੇ ਪਰਵਚਨ ਨੂੰ ਸਮਾਪਤ ਕਰਦਿਆਂ ਗੁਰਬਾਣੀ ਦੀਆਂ ਤੁਕਾਂ ਪੜ੍ਹੀਆਂ ਜਿਨ੍ਹਾਂ ਦਾ ਮੰਤਵ ਹਰਿ ਰਾਮ ਨੂੰ ਨੇੜੇ ਵੇਖਣਾ, ਇੰਦਰੀਆਂ ਨੂੰ ਵਸ ਵਿਚ ਰਖਣਾ, ਹਰਿ ਨਾਮ ਸੁਨਣਾ, ਮਨ ਵਿਚ ਸੰਤੋਖ ਅਤੇ ਜੀਵ ਦਇਆ ਰਖਣੀ, ਇਹ ਲਕਸ਼ ਸਤਿਗੁਰਾਂ ਨਿਰਧਾਰਤ ਕੀਤਾ ਹੈ ਗੁਰਬਾਣੀ ਦੀ ਤੁਕਾਂ ਗੁਰੂ ਅਰਜਨ ਦੇਵ ਜੀ ਦੀਆਂ ਸਨ :

"ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ
ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥
ਮਨਿ ਸੰਤੋਖੁ ਸਰਬ ਜੀਅ ਦਇਆ ॥
ਇਨ ਬਿਧਿ ਬਰਤੁ ਸੰਪੂਰਨ ਭਇਆ ॥

ਇਸ ਤਰ੍ਹਾਂ ਇਹ ਗੋਸ਼ਟੀ ਕਾਰਜ ਬਹੁਤ ਸਾਤਵਿਕ ਅਤੇ ਅਧਿਆਤਮਕ ਭਾਵਨਾ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਿਮ੍ਰਤੀਆਂ, ਕਾਰਜਾਂ ਅਤੇ ਭਾਵਨਾਵਾਂ ਨੂੰ ਉਜਾਗਰ ਕਰਦਿਆ "ਸੰਪੂਰਨ ਭਇਆ।"

---

ਨਵੀ ਪੁਸਤਕ

## 'ਵਡ ਪਰਤਾਪੁ ਅਚਰਜ ਰੂਪ'

ਵਿਦਵਾਨਾਂ ਦਆਰਾ ਲਿਖੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਗੋਸ਼ਟੀ ਸਮੇਂ ਪੜ੍ਹੇ ਗਏ ਪਰਚਿਆਂ, ਗੋਸ਼ਟੀ ਦੀਆਂ ਤਸਵੀਰਾਂ ਅਤੇ ਰਿਪੋਰਟ ਦੇ ਆਧਾਰ ਤੇ ਇਕ ਸੁੰਦਰ ਪੁਸਤਕ ਛਪ ਕੇ ਤਿਆਰ ਹੋ ਗਈ ਹੈ। ਇਸ ਦੇ ਸੰਪਾਦਕ ਤਾਰਾ ਸਿੰਘ ਕਾਮਿਲ, ਜਸਵਿੰਦਰ ਸਿੰਘ ਅਤੇ ਤਾਰਾ ਸਿੰਘ ਅਨਜਾਣ ਹਨ। ਪ੍ਰਕਾਸ਼ਕ ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ੧੨-ਪੰਡਤ ਪੰਤ ਮਾਰਗ, ਨਵੀਂ ਦਿਲੀ-੧ ਹੈ। ਪੁਸਤਕ ਦੇ ਪੰਨੇ ੧੪੮ ਹਨ ਅਤੇ ਕੀਮਤ ੧੨੦/- ਰੁਪੈ ਹੈ।

ਸੂਫੀਆਨਾ ਰੰਗ

## ਬਹੁੜ ਤਬੀਬਾ

—ਸੁਰਜੀਤ ਖੁਰਸ਼ੀਦੀ

ਮੈਂ ਦਰਸ ਬਿਨਾ ਮਰ ਚੱਲੀ ਵੇ
ਕਿਤੇ ਬਹੁੜ ਤਬੀਬਾ।
ਹਾਂ ਤੇਰੀ, ਭਾਵੇਂ ਝੱਲੀ ਵੇ
ਆ ਖੋਲ੍ਹ ਨਸੀਬਾ।
ਗਿਆਨ ਧਿਆਨ ਕੋਈ ਸਾਰ ਨਾ ਜਾਣਾ
ਬਸ ਇਕ ਦਰਸ ਪਿਆਸੀ
ਹੈ ਰੋਮ ਰੋਮ ਉਡੀਕ ਰਿਹਾ
ਆ ਬਹੁੜ ਪੀਆ ਜੀ
ਕੁੱਠੀ ਵੇ ਮੈਂ ਕੁੱਠੀ ਯਾਰਾ
ਕਰ ਕੋਈ ਚਾਰਾ
ਦਿਲ-ਦੁਨੀਆ ਨੂੰ ਤੋੜ ਨਾ ਦੇਵੀਂ
ਇਹ ਤੇਰਾ ਦੁਆਰਾ
ਹਾੜਾ ਵੇ ਕਿਤੇ ਬਹੁੜ ਤਬੀਬਾ
ਆ ਖੋਲ੍ਹ ਨਸੀਬਾ
ਯਾਰ ਬਿਨਾਂ ਜਗ ਸੁੰਨਾ ਸੁੰਨਾ
ਸਹਿਕ ਰਿਹਾ ਹੈ
ਵਿਚ ਵਿਛੋੜੇ ਭਠੀ ਵਾਂਗੂੰ ਦਹਿਕ ਰਿਹਾ ਹੈ
ਬਹੁੜੀਂ ਵੇ ਵਾਹਦ ਯਾਰਾ
ਕਰ ਕੋਈ ਚਾਰਾ,
ਜ਼ਹਿਰ ਹਿਜਰ ਦੀ ਪੀ ਨਾ ਸਕਦੀ
ਥੀ ਨਾ ਸਕਦੀ
ਹਾੜਾ ਦਰਸ ਦਿਖਾ ਦੇ ਬੀਬਾ
ਖੋਲ੍ਹ ਨਸੀਬਾ
ਵੇ ਬਹੜ ਤਬੀਬਾ
ਆ ਖੋਲ੍ਹ ਨਸੀਬਾ

# ਸੰਤ ਰਾਮ ਉਦਾਸੀ

—ਸਵਿਤੋਜ

ਜੇ ਤੁਸੀਂ ਫੁੱਲਾਂ ਦੇ ਚਿੱਤਾਂ ਦਾ ਗ਼ਰੂਰ ਵੇਖਣਾ ਹੋਵੇ। ਜੇ ਤੁਸੀਂ ਕਣਕਾਂ ਦੇ ਸੋਨੇ ਰੰਗੇ ਲਹਿੰਗੇ ਵੇਖਣੇ ਹੋਣ। ਜੇ ਤੁਸੀ ਨਰਮ ਦੋਧਿਆਂ ਦੇ ਸੂਹੇ ਪਿੰਡੇ ਨਹੀਂ ਤੱਕੇ। ਜੇ ਤੁਸੀਂ ਪਹਿਆਂ ਦਾ ਅਪਮਾਨ ਨਹੀਂ ਤਕ ਸਕਦੇ। ਜੇ ਤੁਸੀਂ ਪੈਲੀਆਂ ਦੇ ਮੱਥਿਆਂ ਦਾ ਗਰੂਰ ਤੱਕਣਾ ਹੈ। ਜੇ ਤੁਸੀਂ ਖੇਤਾਂ ਦੇ ਬੁੱਲ੍ਹਾਂ 'ਚੋਂ ਨਗ਼ਮੇ ਸੁਨਣੇ ਹਨ।

ਜੇ ਤੁਸੀਂ ਧੁੱਪ ਵਿਚ ਸੁੱਤਾ ਚੰਨ ਵੇਖਣਾ ਹੈ। ਆਥਣਾਂ ਸੰਗ ਪੁੱਗਦਾ ਅਹਿਦਨਾਮਾ ਤੱਕਣਾ ਹੈ। ਜੇ ਰਾਤ ਦੇ ਸੋ ਜ਼ਖਮ ਵੇਖਣੇ ਹਨ।

ਜੇ ਤੁਸੀਂ ਹੱਕਾਂ ਦੀ ਚਾਬੂ ਹੋਈ ਮੱਕੀ ਅਜੇ ਨਹੀਂ ਤੱਕੀ। ਤੁਸੀਂ ਹੱਕਾਂ ਦੀ ਲਿਸ਼ਕਦੀ ਬਰਛੀ ਤੱਕਣੀ ਹੈ। ਜੇ ਤੁਸੀਂ ਜਾਲਮਾਂ ਨੂੰ ਤੱਤੀਆਂ ਤਰੇਲੀਆਂ ਲਿਆਉਣਾ ਲੋਚਦੇ ਹੋ। ਜੇ ਤੁਸੀਂ ਮਿਹਨਤਾਂ ਦੇ ਸਰੋਵਰ 'ਚ ਤਾਰੀਆਂ ਲਾਉਂਦੇ ਲੋਕ ਵੇਖਣੇ ਹਨ। ਜੇ ਤੁਸੀਂ ਸਧਰਾਂ ਤੇ ਸੰਗਲ ਨਹੀਂ ਵੇਖੇ? ਜੇ ਤੁਸੀਂ ਉਮਰਾਂ ਦੇ ਪਿਛਵਾੜੇ ਝਾਤ ਪਾਉਣੀ ਹੈ ਜਾਂ ਫਿਰ ਮਾਰੇ ਗਏ ਮਿੱਤਰਾਂ ਦੇ ਪਿੰਡ ਦੀ ਹਵਾ ਨੂੰ ਮਿਲਣਾ ਹੈ ਤਾਂ ਤੁਹਾਨੂੰ ਉਸ ਸ਼ਾਇਰ ਦੀ ਸ਼ਾਇਰੀ 'ਚੋਂ ਗੁਜ਼ਰਨਾ ਹੀ ਪਵੇਗਾ ਜਿਥੇ ਇਹ ਸਭ ਹਵਾ ਦੀ ਤੋਰ ਤੁਰ ਰਿਹਾ ਹੈ। ਇਹ ਤਾਂ ਉਸ ਮਿੱਠੀ ਹਵਾ ਦਾ ਇਕ ਬੁੱਲਾ-ਮਾਤਰ ਸੀ ਬੱਸ। ਤੇ ਜਨਾਬ ਉਸ ਸਿਰੜੀ ਸ਼ਾਇਰ ਦਾ ਨਾਂ ਹੈ, ਸੰਤ ਰਾਮ ਉਦਾਸੀ। ਜਿਸਨੂੰ ਉਸਦੇ ਮਹਿਬੂਬ ਲੋਕਾਂ ਨੇ ਲੋਕ-ਸੱਥ ਦਾ ਸ਼ਾਇਰ ਗਰਦਾਨਿਆ।

ਲੋਕ-ਮਨ ਦਾ ਸ਼ਾਇਰ ਉਦਾਸੀ। ਉਸਦੀ ਗਾਇਕੀ ਉਸ ਲਈ ਵਰਦਾਨ। ਵਖਰਾ ਨਿਵੇਕਲਾ ਅੰਦਾਜ਼ ਉਸਦੇ ਗਾਉਣ ਦਾ—ਐਸ.ਡੀ. ਕਾਲਜ ਦਾ ਵਿਹੜਾ। ਤੱਤੇ ਲਹੂ ਵਾਲਿਆਂ ਦਾ ਵੇਲਾ। ਉਦਾਸੀ ਦੀ ਸ਼ਾਇਰੀ: ਸੂਹੇ ਸੁਨੇਹੇ। ਗਾਇਕੀ 'ਚ ਬੀਰ-ਰਸੀ ਵੇਗ...

ਪਹਿਲਾਂ ਧਰਤੀ ਦੇ ਸਾਰੇ ਚਿੱਬ ਕੱਢਕੇ
ਤੇਰੀ ਝਾਂਜਰ ਦੀ ਰਾਸ ਵੇਖਾਂਗੇ

ਨਜ਼ਮਾਂ, ਗੀਤਾਂ ਦੇ ਨਾਲ ਨਾਲ ਉਸਨੇ ਕੁਝ ਗ਼ਜ਼ਲਾਂ ਵੀ ਲਿਖੀਆਂ।

ਜਦ "ਕਿੰਤੂ" ਦਾ ਉਦਾਸੀ—ਵਿਸ਼ੇਸ਼ ਅੰਕ ਛਪਿਆ ਤਾਂ ਉਸਦੀ ਸ਼ਾਇਰੀ ਤੇ ਨਿੱਠ ਕੇ ਚਰਚਾ ਹੋਈ। ਉਸ ਉਪਰ ਹੋਏ ਪੁਲਸ ਤਸ਼ੱਦਦ ਦਾ ਜ਼ਿਕਰ ਵੀ ਨਾਲ ਨਾਲ ਚਲਦਾ ਰਿਹਾ। ਸ਼ਾਇਰੀ ਕੁੰਦਨ ਬਣ ਨਿਖਰੀ।

ਬਰਨਾਲੇ ਦਾ ਛੱਤਾ ਖੂਹ (ਅਫਸੋਸ ਹੁਣ ਖੂਹ ਨਹੀਂ ਰਿਹਾ) ਛੱਤਾ ਖੂਹ ਦੇ ਐਨ ਕੋਲ ਕਰਕੇ ਦੁੱਖ-ਨਿਵਾਰਣ ਔਸ਼ਧਾਲਿਆ ਜਿਸ ਵਿਚ ਬੈਠ ਪ੍ਰੋ: ਪ੍ਰੀਤਮ ਸਿੰਘ ਰਾਹੀ, ਪ੍ਰੋਫੈਸਰੀ ਦੇ ਨਾਲ ਨਾਲ ਵੈਦਿਕ ਵੀ ਪਰ ਸ਼ਾਇਰੀ ਦੇ ਨਾਲ ਨਾਲ ਇਹ ਸਭ ਕੁਝ। ਬਰਨਾਲੇ ਦੇ ਸਾਹਿਤਕਾਰਾਂ ਦੀ ਸਾਹਿਤਕ-ਸੱਥ ਏਥੇ ਜੁੜਦੀ। ਇਕ ਦਿਨ ਮੈਂ ਇਸ ਥਾਵੇਂ ਬੈਠਾ ਆਪਣੀ ਸ਼ਾਮ-ਸੈਰ ਦੇ ਸਾਹਿਤਕ ਸਾਥੀ ਬਸੰਤ ਕੁਮਾਰ ਰਤਨ ਨੂੰ ਉਡੀਕ ਰਿਹਾ ਸਾਂ। ਅਚਾਨਕ ਉਦਾਸੀ ਪਹੁੰਚ ਗਿਆ। ਉਹ ਆਪਣੇ ਪਿੰਡ ਰਾਏਸਰ ਨੂੰ ਜਾਣ ਦੀ ਕਾਹਲੀ ਵਿਚ ਸੀ, ਗਰਮੀਆਂ ਸਨ। ਸ਼ਾਮ ਸੀ। ਉਸ ਕੋਲ ਨਵੀਂ ਲਿਖੀ ਨਜ਼ਮ ਸੀ। ਉਹ ਰੁੱਕ ਗਿਆ। ਨਜ਼ਮ ਸੁਣਾਈ। ਗੀਤ ਸੀ।

ਸਾਡੀ ਬੀਹੀ ਵਿਚ ਚੂੜੀਆਂ ਦਾ ਹੋਕਾ
ਦੇਵੀਂ ਨਾ ਵੀਰਾ ਵਣਜਾਰਿਆ......

ਅਸੀਂ ਜਿੰਨੇ ਵੀ ਉਥੇ ਬੈਠੇ ਸਾਂ ਪ੍ਰੋ: ਰਾਹੀ, ਰਵਿੰਦਰ ਭੱਠਲ, ਜਗੀਰ ਸਿੰਘ ਜਗਤਾਰ ਆਦਿ ਸਭ ਨੇ ਉਸਦੀ ਭਰਵੀਂ ਪ੍ਰਸੰਸਾ ਕੀਤੀ। ਤੇ ਉਦਾਸੀ ਡੁੱਬ ਰਹੀ ਸ਼ਾਮ 'ਚ ਘੁਲ ਗਿਆ।

੧੯੭੨ ਦੇ ਆਸਪਾਸ ਦਾ ਸਮਾਂ ਮੈਨੂੰ ਹਮੇਸ਼ਾ ਹਮੇਸ਼ਾਂ ਯਾਦ ਰਹੇਗਾ। ਮੋਗਾ ਗੋਲੀ ਕਾਂਡ। ਵਿਦਿਆਰਥੀ ਅੰਦੋਲਨ ਸਿਖਰਾਂ 'ਤੇ ਸੀ। ਮੈਂ ਸਾਹਿਤਕ ਤੇ ਰਾਜਸੀ ਸਰਗਰਮੀਆਂ ਵਿਚ ਵਿਅਸਤ ਸਾਂ। ਕੇਂਦਰੀ ਲੇਖਕ ਸਭਾ ਦੋ-ਫਾੜ ਹੋ ਗਈ ਸੀ। ਅਣ-ਰਜਿਸਟਰਿਡ ਲੇਖਕ ਸਭਾ। ਅਸੀਂ 'ਬਹੁਤੇ ਅਗਾਂਹ-ਵਧੂ' ਇਸ ਨਾਲ ਜੁੜੇ ਹੋਏ ਸਾਂ।...

ਡਾ: ਦੁਸਾਂਝ ਦੀ ਅਗਵਾਈ ਹੇਠ। ਰਾਮਪੁਰਾ ਫੂਲ ਦੀ ਸਾਹਿਤ ਸਭਾ ਇਨ੍ਹਾਂ ਦਾ ਇਕ ਤਕੜਾ ਕੇਂਦਰ ਸੀ। ਅਤਰਜੀਤ, ਬੂਟਾ ਰਾਮ, ਚਮਨ ਲਾਲ ਪ੍ਰਭਾਕਰ, ਭੂਰਾ ਸਿੰਘ ਕਲੇਰ, ਲਾਭ ਸਿੰਘ ਖੀਵਾ, ਬਾਰੂ ਸਤਬਰਗ ਆਦਿ। ਅਸੀਂ ਸਭ ਸਰਗਰਮ ਮੈਂਬਰ ਸਾਂ। ਰਾਮਪੁਰਾ ਫੂਲ ਵਿਚ ਅਸੀਂ ਪੰਜਾਬ ਪੱਧਰ ਦਾ ਸਾਹਿਤਕ ਇਕੱਠ ਕੀਤਾ। ਪਰਚੇ ਪੜ੍ਹੇ ਗਏ। ਬਹਿਸਾਂ ਹੋਈਆਂ। ਕਵੀ ਦਰਬਾਰ ਹੋਇਆ। ਇਹੋ ਜਿਹਾ ਕਵੀ ਦਰਬਾਰ ਮੈਂ ਆਪਣੀ ਜ਼ਿੰਦਗੀ 'ਚ ਅਜੇ ਤੱਕ ਹੋਰ ਕਿਧਰੇ ਨਹੀਂ ਵੇਖਿਆ। ਇਕ ਬਹੁਤ ਲੰਮਾ-ਚੌੜਾ ਜਲੂਸ ਲਿਖਾਰੀਆਂ ਦੇ ਨਾਲ ਨਾਲ ਤੁਰਦੇ ਲੋਕ। ਟਰੈਕਟਰ-ਟਰਾਲੀ 'ਚ ਰੱਖੇ ਤਖ਼ਤਪੋਸ਼ ਤੇ ਬੈਠੇ ਸ਼ਾਇਰ ਸੱਜਣ। ਜਲੂਸ ਨੇ ਪੂਰੇ ਕਸਬੇ ਦਾ ਚੱਕਰ ਲਾਉਣਾ ਸੀ ਤੇ ਅੰਤ ਕਸਬੇ ਦੇ ਮੁੱਖ ਚੌਕ 'ਚ ਲਾਇਬਰੇਰੀ ਦੇ ਹੇਠ, ਫੇਰ ਇਹਨਾਂ ਕਵੀਆਂ ਨੇ ਕਲਾਮ ਪੜ੍ਹਣੇ ਸਨ। ਟਰੈਕਟਰ-ਟਰਾਲੀਆਂ ਤੁਰ ਰਹੀਆਂ

ਸਨ। ਨਾਲ ਲੋਕ ਤੁਰ ਰਹੇ ਸਨ। ਨਾਲ ਨਾਲ ਸ਼ਾਇਰ, ਸ਼ਾਇਰੀ ਨੂੰ ਪੌਣਾਂ 'ਚ ਖਿੰਡਾ ਰਹੇ ਸਨ। ਪਾਸ਼, ਸੀ. ਮਾਰਕੰਡਾ ਆਦਿ ਕਵੀਆਂ ਦੀ ਲੰਬੀ ਢਾਣੀ ਸੀ ਪਰ ਕ੍ਰਾਂਤੀ ਮੁਖੀ ਕਵੀਆ 'ਚ ਸੰਤ ਰਾਮ ਉਦਾਸੀ ਦੂਲ੍ਹੇ ਵਾਂਗ ਸੀ। ਲੋਕ ਉਸਦੀ ਲੰਮੀ ਹੇਕ ਸੁਣਕੇ ਰੁਕਦੇ ਤੇ ਜਲੂਸ ਦੇ ਨਾਲ ਨਾਲ ਤੁਰਦੇ ਤੇ ਉਦਾਸੀ ਨੂੰ ਸੁਣਦੇ। ਕਸਬੇ ਦਾ ਲਗਭਗ ਅੱਧਾ ਚੱਕਰ ਇਕੱਲੇ ਉਦਾਸੀ ਨੇ ਹੀ ਪਾਰ ਕੀਤਾ ਆਪਣੀ ਸ਼ਾਇਰੀ ਨਾਲ। ਕਦੀ ਉਹ ਗਾ ਰਿਹਾ ਸੀ :

... ... ...

ਆਖਣਾ ਸਮੇਂ ਦੀ ਸਰਕਾਰ ਨੂੰ
ਉਹ ਗਹਿਣੇ ਸਾਡਾ ਦੇਸ਼ ਨਾ ਧਰੇ !

ਕਦੀ ਲੈਨਿਨ ਦੇ ਨਾਂ ਲਿਖੀ ਕਵਿਤਾ :

ਸੱਜਣਾਂ ਸੂਹਾ ਸੂਹਾ ਤੇਰਾ ਵੇ ਗਰਾਂ

ਤੇ ਕਦੀ ਸ਼ਹੀਦ ਬਾਬਾ ਬੂਝਾ ਸਿੰਘ ਨੂੰ ਸਮਰਪਤ ਨਜ਼ਮ :

ਅਜ ਵਰਗਾ ਦਿਨ ਕਿਤੇ ਨਾ ਚੜ੍ਹਨਾ
ਅਜ ਜਈ ਰਾਤ ਨਾ ਆਉਣੀ
ਤੇਰੀ ਥਾਂ ਜਦ ਮਿਲ ਗਈ ਸਾਨੂੰ
ਤੇਰੀ ਮੌਤ ਸੁਣਾਉਣੀ......

ਉਹ ਯਾਦਗਾਰੀ ਦਿਨ। ਉਹ ਯਾਦਗਾਰੀ ਮੁਸ਼ਾਇਰੇ। ਹੁਣ ਕਿੱਥੇ ! ਜੇ ਹੁਣ ਹੋਣਗੇ ਵੀ ਤਾਂ ਉਦਾਸੀ ਬਗੈਰ ਕੀ ਹੋਣਗੇ। ਸ਼ਾਇਰ ਉਦਾਸ ਹੋਣਗੇ।

ਬਰਨਾਲਾ ਲਿਖਾਰੀ ਸਭਾ ਦਾ ਇਕ ਵੱਡਾ ਇਕੱਠ। ਸਲਾਨਾ ਸਮਾਗਮ। ਪ੍ਰੋ: ਕਿਸ਼ਨ ਸਿੰਘ, ਸੰਤ ਸਿੰਘ ਸੇਖੋਂ ਤੇ ਡਾ: ਰਵੀ (ਸਵ:) ਪਹਿਲੀ ਵਾਰ ਮੈਂ ਸਾਹਿਤਕ ਇਕੱਠ 'ਚ ਇਕੱਠੇ ਵੇਖੇ। ਬੜਾ ਆਨੰਦ ਆਇਆ। ਪਹਿਲੀ ਵਾਰ ਹੀ ਇਕ ਅਜਿਹੇ ਸਾਹਿਤਕਾਰ ਨੂੰ ਵੇਖਿਆ, ਉਸਦੀ ਲਗਨ, ਉਸਦੇ ਸਿਰੜ ਤੇ ਸਿਦਕ ਨੂੰ ਵੇਖਿਆ। ਸਾਹਿਤ ਪ੍ਰਤੀ ਉਸਦੀ ਪਹੁੰਚ ਨੂੰ ਵੇਖਿਆ ਅਤੇ ਵੇਖਿਆ ਕਿ ਨੀਲੋਂ (ਜ਼ਿਲਾ ਲੁਧਿਆਣਾ) ਤੋਂ ਸਾਇਕਲ ਚਲਾਉਂਦਾ ਉਹ ਬਰਨਾਲੇ ਆਇਆ। ਸਮਾਗਮ 'ਚ ਸ਼ਾਮਿਲ ਹੋਣ ਲਈ। ਉਦਾਸੀ ਗੀਤ ਗਾ ਚੁੱਕਾ ਸੀ। ਮੈਂ ਸ਼ਿਵ ਦਾ ਕੋਈ ਗੀਤ ਗਾ ਰਿਹਾ ਸੀ ਕਿ ਉਹ ਆ ਧਮਕਿਆ। ਸਟੇਜ ਸਕੱਤਰ ਨੇ ਉਸਨੂੰ ਪਸੀਨੇ ਨਾਲ ਲੱਥਪਥ ਵੇਖਿਆ ਤੇ ਐਲਾਨ ਕੀਤਾ, "ਹੁਣ ਮੈਂ ਸ਼ਾਇਰ ਕੁਲਵੰਤ ਨੀਲੋਂ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀ ਸ਼ਾਇਰੀ ਸੁਣਾਉਣ" ਤੇ ਨਾਲ ਹੀ ਦਸਿਆ ਕਿ ਉਹ ਹੁਣੇ ਹੁਣੇ ਸਾਇਕਲ ਤੇ ਨੀਲੋਂ ਤੋਂ ਇਥੇ ਪੁਜੇ ਹਨ। ਸਮਾਗਮ ਸਮਾਗਮਾਂ ਵਾਂਗ ਸਮਾਪਤ ਹੋ ਗਿਆ।

ਸ਼ਾਮ ਪੈ ਗਈ। ਮੈਂ ਉਦੋਂ ਨਵਾਂ ਨਵਾਂ ਸਾਹਿਤ ਵੱਲ ਨਹੀਂ ਝੁਕਿਆ ਸਾਂ ਪਰ ਜੱਥੇਬੰਦਕ ਯਤਨਾਂ ਵੱਲ ਰੁਚਿਤ ਸਾਂ। ਸੰਤ ਰਾਮ ਉਦਾਸੀ ਜਿਹਿਆਂ ਦੀ ਜੋਸ਼ੀਲੇ ਭਾਸ਼ਣਾਂ ਵਰਗੀ ਸ਼ਾਇਰੀ ਸਾਨੂੰ ਉਤੇਜਿਤ ਕਰਦੀ। ਅਸੀਂ ਉਹਨਾਂ ਦੀ ਸਮਰਥਾ ਨੂੰ ਸਿਆਣਦੇ। ਪਰ ਇਹ ਕੇਹੀ ਸ਼ਾਮ ਸੀ ਕਿ ਇਕ ਸਮਰਥਾਵਾਨ ਸ਼ਾਇਰ ਆਪਣੀ ਸ਼ਕਤੀ ਤੋਂ ਬੇਖ਼ਬਰ ਸੀ। ਉਹ ਇਕ ਢਾਬੇ ਵਾਲੇ ਕੋਲ ਖੜਾ ਤਰਲਾ ਲੈ ਰਿਹਾ ਸੀ। ਖਾਲੀ ਗਿਲਾਸ ਲਈ। ਮੈਂ ਭਰੇ ਮਨ ਨਾਲ ਖਿਸਕ ਗਿਆ। ਇਕ ਵੱਡਾ ਸਾਰਾ ਉਦਾਸੀ...। ਇਕ ਨਿੱਕੇ ਜਿਹੇ ਉਦਾਸੀ ਦੇ ਪਿਛੇ ਸੀ। ਕਾਸ਼ ! ਇੰਜ ਨਾ ਹੁੰਦਾ ਜਾਂ ਫਿਰ ਮੈਂ ਉੱਥੇ ਨਾ ਹੁੰਦਾ।

ਰਾਮਪੁਰਾ ਫੂਲ 'ਚ ਇਕ ਰਾਤ। ਸਰਕਾਰੀ ਹਾਈ ਸਕੂਲ ਦੀ ਗਰਾਊਂਡ। ਲੋਕਾਂ ਦਾ ਠਾਠਾਂ ਮਾਰਦਾ ਦਰਿਆ। ਮੰਚ ਤੇ ਨਾਟਕ ਮੰਚਤ ਕਰਦਾ ਗੁਰਸ਼ਰਨ ਭਾਅ। ਇਸੇ ਲੋਕ-ਸਮੂਹ ਸਾਹਮਣੇ ਗਾਉਂਦਾ ਉਦਾਸੀ। ਉਦਾਸੀ ਇਕ ਹੱਥ ਕੰਨ ਤੇ ਧਰਕੇ, ਲੰਮੀ ਹੇਕ ਲਾਉਂਦਾ ਆਪਣੇ ਹੀ ਅੰਦਾਜ਼ 'ਚ ਪੂਰੇ ਜੋਸ਼ ਨਾਲ ਦੂਜੀ ਬਾਂਹ ਹਿਲਾਉਂਦਾ, ਝੂਮ ਝੂਮ ਗਾ ਰਿਹਾ ਸੀ। ਵਾਰਸਾਂ ਦੇ ਨਾਂ ਵਾਲੀ ਨਜ਼ਮ :

ਸਾਡੇ ਵੀਰਾਂ ਨੂੰ ਵਰਜਕੇ ਘਰਾਂ ਅੰਦਰ
ਜਿਉਂਦੀ ਮਾਰਿਓ ਨਾ ਸਾਡੀ ਆਬ ਮਾਤਾ
ਭਗਤ ਸਿੰਘ ਦੀ ਮਾਂ ਬੇਸ਼ੱਕ ਬਣਿਓਂ
ਹਾੜਾ ਬਣਿਓਂ ਨਾ ਕਿਤੇ ਪੰਜਾਬ ਮਾਤਾ।

ਇਹਨਾਂ ਸਤਰਾਂ ਨੂੰ ਸੁਣ ਮੈਂ ਝੁਚਲਾ ਗਿਆ। ਬੌਂਦਲ ਗਿਆ। ਮੈਨੂੰ ਛੇਤੀ ਸਮਝ ਨਾ ਪਵੇ। ਵੇਲੇ ਦੀ ਸਰਕਾਰ ਨੇ ਸ਼ਹੀਦ-ਏ-ਆਜ਼ਮ ਸ: ਭਗਤ ਸਿੰਘ ਦੀ ਮਾਤਾ ਨੂੰ ਪੰਜਾਬ ਮਾਤਾ ਦੇ ਖ਼ਿਤਾਬ ਨਾਲ ਸਨਮਾਨਿਆ ਸੀ। ਇਕ ਕਾਰ ਵੀ ਦਿੱਤੀ ਸੀ ਸ਼ਾਇਦ। ਇਹ ਸਤਰਾਂ ਮੈਂ ਪਹਿਲੀ ਵਾਰ ਮੰਚ ਤੋਂ ਹੀ ਉਦਾਸੀ ਦੇ ਮੂੰਹੋਂ ਸੁਣੀਆਂ ਸਨ। ਜਲਦੀ ਜਲਦੀ ਕੋਈ ਫੈਸਲਾ ਨਹੀਂ ਸੀ ਕਰ ਪਾ ਰਿਹਾ। ਰਾਤ ਦਾ ਜਲਸਾ ਖ਼ਤਮ ਹੋਇਆ। ਮੈਂ ਘਰ ਪਰਤਿਆ। ਰੋਟੀ ਟੁੱਕ ਚੰਗਾ ਨਹੀਂ ਸੀ ਲਗ ਰਿਹਾ। ਨੀਂਦ ਵੀ ਨਹੀਂ ਸੀ ਆ ਰਹੀ ਕਾਫੀ ਰਾਤ ਤੱਕ ਮੈਂ ਇਸੇ ਸੋਚ ਵਿਚ ਉਲਝਿਆ ਰਿਹਾ ਕਿ ਆਖ਼ਰ ਪੰਜਾਬ ਮਾਤਾ ਨੇ ਠੀਕ ਕੀਤਾ ਸੀ ਜਾਂ ਗ਼ਲਤ ?

ਬਿਨਾਂ ਫੈਸਲੇ ਦੁਚਿੱਤੀ ਵਿਚ ਹੀ ਮੈਨੂੰ ਨੀਂਦ ਨੇ ਦਬੋਚ ਲਿਆ। ਫੇਰ ਜਦ ਸੂਰਜ ਦੀ ਰੋਸ਼ਨੀ 'ਚ ਮੈਂ ਕੋਈ ਫੈਸਲਾ ਕਰ ਸਕਿਆ ਤਾਂ ਪੰਜਾਬ ਮਾਤਾ ਨਾ ਰਹੇ। ਉਦਾਸੀ ਨਾ ਰਿਹਾ। ਇਸ ਗੱਲ ਦਾ ਸਦਾ ਸਦਾ ਅਫ਼ਸੋਸ ਰਹੇਗਾ ਕਿ ਉਦਾਸੀ ਸੰਗ ਸਾਂਝਾ ਨਾ ਕਰ ਸਕਿਆ ਮੈਂ ਆਪਣਾ ਫੈਸਲਾ।

ਪੰਜਾਬੀ ਯੂਨੀਵਰਸਿਟੀ 'ਚ ਹੁੰਦੇ ਸਮਾਗਮਾਂ ਦੀ

ਆਪਣੀ ਇਕ ਖਿੱਚ ਹੁੰਦੀ। ਓਮ ਪ੍ਰਕਾਸ਼ ਗਾਸੋ, ਸੀ. ਮਾਰਕੰਡਾ, ਮਨਜੀਤ ਇੰਦਰਾ, ਜਸਵੰਤ ਦੀਦ, ਸੁਰਜੀਤ ਪਾਤਰ ਤੇ ਤੇਜਬੀਰ ਕਸੇਲ ਆਦਿ ਅਸੀਂ ਇਕੋ ਸਮੇਂ ਇਕੱਠੇ ਰਹੇ। ਵੱਖ ਵੱਖ ਕਲਾਸਾਂ। ਵੱਖ ਵੱਖ ਵਿਸ਼ਿਆਂ ਦਾ ਅਧਿਐਨ ਕਰਦੇ ਹੋਏ। ਇਕ ਸਮਾਗਮ ਪੰਜਾਬੀ ਵਿਭਾਗ ਵਲੋਂ ਅਯੋਜਤ। ਸੰਤ ਰਾਮ ਉਦਾਸੀ ਉਦੋਂ ਬਾਹਰਲੇ ਮੁਲਕਾਂ ਕਨੈਡਾ, ਇੰਗਲੈਂਡ ਆਦਿ ਦਾ ਦੌਰਾਂ ਕਰਨ ਤੋਂ ਬਾਅਦ ਹਾਜ਼ਿਰ ਸੀ। ਉਸ ਦੀ ਕਵਿਤਾ 'ਚ ਹੁਣ ਇਕ ਨਵੀਂ ਚਮਕ ਸੀ। ਨਵਾਂ ਕੋਣ ਸੀ। ਥੋੜ੍ਹੀ ਚੇਂਜ ਸੀ। ਸਾਨੂੰ ਚੰਗੀ ਲਗੀ ਇਹ ਚੇਂਜ। ਵਿਦੇਸ਼ ਭਰਮਣ ਦਾ ਅਸਰ ਸੀ ਸ਼ਾਇਦ। ਉਹ ਕਹਿ ਰਿਹਾ ਸੀ :

ਮੈਨੂੰ ਰਹਿਣ ਦੇ ਹਵਾਏ ਮੇਰੇ ਦੇਸ਼
ਕਰੇ ਜੋਗੜੀ ਨੀ ਇਕ ਦਰਵੇਸ਼...

ਯੂਨੀਵਰਸਿਟੀ ਦੀ ਪੜ੍ਹਾਈ ਤੋਂ ਬਾਅਦ ਜਦ ਮੈਂ ਦੂਰਦਰਸ਼ਨ ਦੀ ਨੌਕਰੀ ਕਰਦਾ ਹੋਇਆ ਅੰਮ੍ਰਿਤਸਰ ਤੋਂ ਜਲੰਧਰ ਪੁੱਜਾ ਤਾਂ ਉਦਾਸੀ ਇਥੇ ਹੋਣ ਵਾਲੇ ਕਵੀ ਦਰਬਾਰ 'ਚ ਅਕਸਰ ਭਾਗ ਲੈਣ ਲਈ ਆਉਂਦਾ, ਭਾਗ ਲੈਣ ਤੋਂ ਬਾਅਦ ਸ਼ਾਮਾਂ ਨੂੰ, ਉਹ ਜਲੰਧਰ 'ਚ ਰਹਿੰਦੇ ਆਪਣੇ ਭਰਾ ਗੁਰਦੇਵ ਸਿੰਘ ਕੌਇਲ ਕੋਲ ਰਹਿੰਦਾ। ਕੌਇਲ ਖ਼ੁਦ ਇਕ ਚੰਗਾ ਲੋਕ-ਗਾਇਕ ਹੈ। ਉਦਾਸੀ ਅਕਸਰ ਮੈਨੂੰ ਨਾਮਧਾਰੀਆਂ ਦੇ ਗੁਰਦੁਆਰੇ ਚਲਣ ਲਈ ਕਹਿੰਦਾ, ਜਿਥੇ ਉਸ ਵੇਲੇ ਕੌਇਲ ਰਹਿੰਦਾ ਸੀ। ਪਰ ਅਸੀਂ ਨਕੋਦਰ ਚੌਕ ਤੱਕ ਹੀ ਇਕ ਦੂਜੇ ਦਾ ਸਾਥ ਦਿੰਦੇ। ਕੁਝ ਚਿਰ ਰੁਕਦੇ; ਉਦਾਸੀ ਜ਼ਿੰਦਗੀ ਪ੍ਰਤੀ, ਸਾਹਿਤ ਪ੍ਰਤੀ, ਰਾਜਨੀਤਕ ਗਤੀਵਿਧੀਆਂ ਪ੍ਰਤੀ ਸਦਾ ਹੀ ਗੰਭੀਰ ਕਿਸਮ ਦੀ ਚਰਚਾ ਕਰਦਾ। ਬਹੁਤ ਵਾਰੀ ਉਹ ਹਲਕਾ ਗੁਲਾਬੀ ਹੋਇਆ ਆਪਣੇ 'ਪਿਆਰੇ ਕਾਮਰੇਡਾਂ' ਨੂੰ ਲਾਹਨਤਾਂ ਵੀ ਪਾਉਂਦਾ, ਜੋ ਸਮਾਜਵਾਦੀ ਵਿਚਾਰਧਾਰਾ ਨੂੰ ਤਾਂ ਪ੍ਰਣਾਏ ਹੋਏ ਸਨ ਪਰ ਆਪਣੇ ਅੰਦਰਲੇ ਘੋਲ 'ਚ ਹਾਰੇ ਹੋਏ ਸਨ। ਉਦਾਸੀ ਨਿਮਨ ਵਰਗ 'ਚੋਂ ਸੀ ਪਰ ਇਹ ਕਾਮਰੇਡ ਜਦ ਆਪਸ ਵਿਚ ਗੱਲਾਂ ਕਰਦੇ ਤਾਂ ਉਸ ਪ੍ਰਤੀ ਅਜਿਹੇ ਸ਼ਬਦ ਵਰਤਦੇ ਜਿਨ੍ਹਾਂ ਦਾ ਜਵਾਬ ਉਹ ਅਕਸਰ ਸ਼ਾਮ ਨੂੰ ਦੇ ਜਾਂਦਾ ਤੇ ਚਲ ਜਾਂਦਾ ਆਪਣੇ ਭਰਾ ਗੁਰਦੇਵ ਸਿੰਘ ਕੋਇਲ ਦੇ ਕੋਲ।

ਸੰਤ ਰਾਮ ਉਦਾਸੀ ਨੂੰ ਲਗ ਭਗ ਡੇਢ ਦਹਾਕੇ ਤੋਂ ਵੱਧ ਮੈਂ ਪੰਜਾਬ ਦੇ ਵੱਖ ਵੱਖ ਸਾਹਿਤਕ ਤੇ ਰਾਜਸੀ ਮੰਚਾਂ ਤੇ ਵੇਖਿਆ ਤੇ ਸੁਣਿਆ। ਬਹੁਤੀ ਥਾਈਂ ਅਸੀਂ ਇਕੱਠਿਆਂ ਨਜ਼ਮਾਂ ਵੀ ਪੜ੍ਹੀਆਂ। ਅੰਤਲਾ ਮੁਸ਼ਾਇਰਾ ਜੋ ਮੈਂ ਉਦਾਸੀ ਨਾਲ ਪੜ੍ਹਿਆ। ਉਹ ਥਾਂ ਸੁਖਚੈਣਆਣਾ ਕਾਲਜ, ਫਗਵਾੜਾ ਸੀ। ਕਸ਼ਮੀਰ ਕਾਦਰ ਨੇ ਸਾਨੂੰ ਬੜੇ ਮੋਹ ਨਾਲ ਸੱਦਿਆ ਸੀ। ਉਥੇ ਉਦਾਸੀ ਨੇ ਵਿਦਿਆਰਥੀਆਂ ਦੇ ਕਹਿਣ ਤੇ ਆਪਣੀਆਂ ਕੁਝ ਪ੍ਰਸਿੱਧ ਨਜ਼ਮਾਂ ਵੀ ਸੁਣਾਈਆਂ। ਇਸ ਕਵੀ ਦਰਬਾਰ ਵਿਚ ਵੀ ਉਹ ਲੇਟ ਪੁੱਜਾ ਸੀ। ਉਹ ਸਮਾਗਮਾਂ 'ਚ ਅਕਸਰ ਲੇਟ ਪੁਜਦਾ ਤੇ ਜਲਦੀ ਚਲਾ ਜਾਂਦਾ ਜੀ।

ਕਦੀ ਨਹੀਂ ਸੀ ਸੋਚਿਆ ਕਿ ਏਨਾ ਪਿਆਰਾ ਇਨਸਾਨ ਇਸ ਕਦਰ ਰੁਲ ਜਾਵੇਗਾ। ਇਕ ਸੂਰਮੇ ਮਨੁੱਖ, ਸਿਦਕੀ ਸ਼ਾਇਰ ਦਾ ਅੰਤ ਇੰਜ ਹੋ ਜਾਵੇਗਾ। ਨਹੀਂ ਸੀ ਸੋਚਿਆ ਕਿ ਉਸਦਾ ਪੂਰਾ ਪਰਿਵਾਰ ਉਸਦੇ ਅੰਤਿਮ ਦਰਸ਼ਨਾਂ ਨੂੰ ਸਹਿਕਦਾ ਰਹਿ ਜਾਏਗਾ। ਉਹ ਮਹਾਰਾਸ਼ਟਰ ਵਿਚ ਨੰਦੇੜ ਵਿਖੇ ਮੁਸ਼ਾਇਰਾ ਪੜ੍ਹਕੇ ਪਰਤ ਰਿਹਾ ਸੀ ਕਿ ਮਨਮਾੜ ਰੇਲਵੇ ਜੰਕਸ਼ਨ 'ਤੇ ਰੇਲ ਦੇ ਇਕ ਡੱਬੇ ਵਿਚੋਂ ਉਸਦਾ ਸ਼ਵ ਮਿਲਿਆ ਤੇ ਉਸਦਾ ਸਸਕਾਰ ਉੱਥੇ ਹੀ ਕਰ ਦਿੱਤਾ ਗਿਆ। ਪਰਿਵਾਰ ਦੇ ਮੈਂਬਰਾਂ ਨੂੰ ਸਿਰਫ਼ ਇਸਦੀ ਇਤਲਾਹ ਹੀ ਮਿਲੀ।

ਮਹਿਮਾਨ ਕਹਾਣੀ

# ਉਡੀਕ

—ਅਰਨਿਸਟ ਹੈਮਿੰਗਵੇ

ਪੰਜਾਬੀ ਰੂਪ—**ਰਣਧੀਰ ਸਿੰਘ ਬੇਦੀ**

ਮੈਂ ਅਜੇ ਬਿਸਤਰੇ ਤੇ ਹੀ ਸੀ ਕਿ ਉਹ ਕਮਰੇ ਅੰਦਰ ਦਾਖਿਲ ਹੋਇਆ। ਉਸ ਬਾਰੀ ਬੰਦ ਕੀਤੀ। ਮੈਂ ਵੇਖਿਆ, ਉਸ ਦਾ ਚਿਹਰਾ ਉਤਰਿਆ ਹੋਇਆ ਸੀ। ਉਹ ਇਸ ਤਰ੍ਹਾਂ ਕੰਬ ਰਿਹਾ ਸੀ ਜਿਵੇਂ ਸਖ਼ਤ ਤਕਲੀਫ਼ ਵਿਚ ਹੋਵੇ।

'ਕੀ ਗੱਲ ਏ ਸ਼ੈਨਰੀ! ਤੁਹਾਡੀ ਤਬੀਅਤ ਤਾਂ ਠੀਕ ਏ?'' ਮੈਂ ਪੁਛਿਆ।

''ਜੀ, ਸਿਰ ਵਿਚ ਦਰਦ ਹੋ ਰਿਹੈ!'' ਉਸ ਹੌਲੇ ਜਹੇ ਕਿਹਾ।

''ਹੈਂ! ਤੇ ਤੁਸੀਂ ਬਾਹਰ ਟਹਿਲ ਰਹੇ ਹੋ। ਅਜਿਹੀ ਹਾਲਤ ਵਿਚ ਬਾਹਰ ਘੁੰਮਣਾ ਸਖ਼ਤ ਤਕਲੀਫ਼ ਨੂੰ ਸੱਦਾ ਦੇਣਾ ਏ। ਬਿਸਤਰੇ ਉਪਰ ਵਾਪਸ ਚਲੇ ਜਾਓ।'' ''ਮੈਂ ਹੁਣੇ ਕਪੜਾ ਬਦਲ ਕੇ ਆਉਂਦਾ ਹਾਂ।''

''ਉਹ ਕੁਝ ਸਮਾਂ ਖ਼ਾਲੀ ਖ਼ਾਲੀ ਨਜ਼ਰਾਂ ਨਾਲ ਇਧਰ ਉਧਰ ਤਕਦਾ ਰਿਹਾ। ਫੇਰ ਕੁਝ ਆਖੇ ਬਗੈਰ ਹੇਠਾਂ ਉਤਰ ਗਿਆ। ਪਰ ਜਦ ਮੈਂ ਤਿਆਰ ਹੋ ਕੇ ਹੇਠਾਂ ਆਇਆ ਤਾਂ ਵੇਖਿਆ ਕਿ ਉਸ ਲਿਬਾਸ ਤਬਦੀਲ ਕਰ ਲਿਐ ਤੇ ਆਤਸ਼ਦਾਨ ਪਾਸ ਬੈਠਾ ਹੋਇਐ।

ਇਸ ਸਮੇਂ ਤਾਂ ਉਹ ਨੌਂ ਸਾਲ ਦਾ ਬਾਲ ਬੜਾ ਪ੍ਰੇਸ਼ਾਨ ਤੇ ਉਖੜਿਆ-ਉਖੜਿਆ ਨਜ਼ਰ ਆ ਰਿਹਾ ਸੀ। ਮੈਂ ਉਸ ਦੇ ਮੱਥੇ ਉਪਰ ਹੱਥ ਰਖਿਆ। ਉਹ ਬੁਖ਼ਾਰ ਨਾਲ ਤਪ ਰਿਹਾ ਸੀ।

''ਤੁਸੀਂ ਬਿਸਤਰੇ ਉਪਰ ਲੇਟ ਜਾਓ। ਤੁਹਾਡੀ ਤਬੀਅਤ ਠੀਕ ਨਹੀਂ'', ਮੈਂ ਪ੍ਰੇਸ਼ਾਨੀ ਭਰੇ ਲਹਿਜੇ ਵਿਚ ਕਿਹਾ।

''ਨਹੀਂ, ਸਭ ਠੀਕ ਏ।''

ਪਰ ਮੈਂ ਉਸ ਨੂੰ ਬਿਸਤਰੇ ਉਪਰ ਲਿਟਾ ਡਾਕਟਰ ਨੂੰ ਟੈਲੀਫੋਨ ਕੀਤਾ। ਥੋੜੇ ਸਮੇਂ ਬਾਅਦ ਡਾਕਟਰ ਆਇਆ ਤੇ ਉਸ ਬੱਚੇ ਦੀ ਹਰਾਰਤ ਵੇਖੀ।

''ਕਿਤਨਾ ਬੁਖ਼ਾਰ ਏ?'' ਮੈਂ ਡਾਕਟਰ ਤੋਂ ਪੁਛਿਆ।

''ਇਕ ਸੌ ਦੋ ਡਿਗਰੀ'' ਡਾਕਟਰ ਨੇ ਹੌਲੇ ਜਹੇ ਕਿਹਾ ਤੇ ਫੇਰ ਤਿੰਨ ਵਖੋ-ਵਖਰੀਆਂ ਦੁਆਈਆਂ ਦਿਤੀਆਂ ਤੇ ਵਰਤੋਂ ਦਾ ਢੰਗ ਦੱਸਣ ਬਾਅਦ ਕਿਹਾ, ''ਇਹਨਾਂ ਵਿਚੋਂ ਇਕ ਦੁਆਈ ਬੁਖ਼ਾਰ ਘਟ ਕਰਨ ਲਈ, ਦੂਜੀ ਹਾਜ਼ਮਾ ਠੀਕ ਕਰਨ ਲਈ ਤੇ ਸਰੀਰ ਚੋਂ ਐਸਿਡ ਨੂੰ ਖ਼ਤਮ ਕਰਨ ਲਈ ਏ। ਫਲ਼ੂ ਦੇ ਜਰਸੂਮੇਂ ਤੇਜ਼ਾਬੀ ਹਾਲਤ ਵਿਚ ਹੀ ਰਹਿ ਸਕਦੇ ਹਨ। ਜੇ ਫਲ਼ੂ ਵਿਚ ਬੁਖ਼ਾਰ ੧੦੪ ਡਿਗਰੀ ਵੀ ਹੋ ਜਾਵੇ ਤਾਂ ਘਬਰਾਉਣ ਦੀ ਲੋੜ ਨਹੀਂ।''

ਇਹ ਸੁਣ ਕੇ ਕੁਝ ਤਸੱਲੀ ਹੋਈ ਕਿਉਂਕਿ ਮੈਨੂੰ ਡਰ ਸੀ ਕਿ ਕਿਤੇ ਮੁੰਡੇ ਨੂੰ ਨਮੂਨੀਆ ਨਾ ਹੋ ਗਿਆ ਹੋਵੇ। ਪਰ ਇਹ ਤਾਂ ਫ਼ਲੂ ਤਾਂ ਹਲਕਾ ਜਿਹਾ ਅਸਰ ਸੀ।

ਕਮਰੇ ਵਿਚ ਵਾਪਸ ਆ ਮੈਂ ਦੁਆਈ ਦੇਣ ਦੇ ਸਮੇਂ ਨਿਸ਼ਚਿਤ ਕੀਤੇ। ਇਸ ਬਾਅਦ ਮੈਂ ਬੱਚੇ ਨੂੰ ਪੁਛਿਆ: ਕੀ ਮੈਂ ਤੈਨੂੰ ਕੋਈ ਕਹਾਣੀ ਪੜ੍ਹ ਕੇ ਸੁਣਾਵਾਂ?''

''ਆਪ ਦੀ ਮਰਜ਼ੀ, ਪਰ ਇਸ ਦੀ ਕੋਈ ਖ਼ਾਸ ਜ਼ਰੂਰਤ ਨਹੀਂ।'' ਉਸ ਕਿਹਾ।

ਉਸ ਦਾ ਚਿਹਰਾ ਬਿਲਕੁਲ ਚਿੱਟਾ ਹੋ ਗਿਆ ਸੀ ਤੇ ਅੱਖੀਆਂ ਦੇ ਹਲਕੇ ਕੁਝ ਕੁਝ ਕਾਲੇ ਪੈ ਗਏ ਸਨ। ਉਹ ਦੁਨੀਆ ਤੋਂ ਬੇਖ਼ਬਰ ਕੁਝ ਸੋਚ ਰਿਹਾ ਸੀ। ਮੈਂ ਇਕ ਪੁਸਤਕ ਉਚੀ-ਉਚੀ ਪੜ੍ਹਨੀ ਸ਼ੁਰੂ ਕਰ ਦਿਤੀ। ਪਰ ਵੇਖਿਆ ਪਈ ਉਹ ਇਸ ਵਿਚ ਕੋਈ ਦਿਲਚਸਪੀ ਨਹੀਂ ਲੈ ਰਿਹਾ ਸੀ ਸਗੋਂ ਦੂਰ ਪੁਲਾੜ ਵਿਚ ਘੂਰ ਰਿਹਾ ਸੀ।

''ਹੁਣ ਤੇਰੀ ਤਬੀਅਤ ਕਿਹੋ ਜਹੀ ਏ ਸ਼ੈਲਗੀ?''

''ਅਜੇ ਕੋਈ ਲਾਭ ਨਹੀਂ।'' ਉਸ ਹੌਲੇ ਜਿਹਾ ਕਿਹਾ।''

ਮੈਂ ਪੁਆਂਦੀਓਂ ਉਠਿਆ ਤੇ ਉਸ ਨੂੰ ਦੁਆਈ ਪਿਲਾ ਕੇ ਪੜ੍ਹਨ ਵਿਚ ਰੁੱਝ ਗਿਆ। ਪਰ ਥੋੜੀ ਦੇਰ ਬਾਅਦ ਉਸ ਤਕਿਆ ਤਾਂ ਉਹ ਆਪਣੇ ਪੈਰਾਂ ਵਲ ਅਜੀਬ ਨਜ਼ਰਾਂ ਨਾਲ ਵੇਖ ਰਿਹਾ ਸੀ।

''ਤੁਸੀਂ ਸੌਣ ਦਾ ਯਤਨ ਕਿਉਂ ਨਹੀਂ ਕਰਦੇ?''

''ਜੀ! ਮੈਂ ਐਵੇਂ ਹੀ ਠੀਕ ਹਾਂ,'' ਤੇ ਫੇਰ ਉਹ ਚੁੱਪ ਕਰ ਗਿਆ। ਇਕ ਛਿਣ ਬਾਅਦ ਉਸ ਕਿਹਾ ''ਡੈਡੀ! ਤੁਸੀਂ ਹੁਣ ਆਰਾਮ ਕਰੋ। ਫ਼ਜ਼ੂਲ ਪ੍ਰੇਸ਼ਾਨ ਹੋਣ ਦੀ ਕੋਈ ਲੋੜ ਨਹੀਂ।''

''ਨਹੀਂ, ਮੈਂ ਇਥੇ ਹੀ ਠੀਕ ਹਾਂ ਤੇ ਮੇਰਾ ਇਥੇ ਰਹਿਣਾ ਵੀ ਜ਼ਰੂਰੀ ਏ।''

ਕੁਝ ਦੇਰ ਬਾਅਦ ਮੈਂ ਦੁਆਈ ਪਿਲਾਈ ਤੇ ਆਪ

ਕਮਰੇ ਤੋਂ ਬਾਹਰ ਆ ਗਿਆ। ਅੱਜ ਦਾ ਦਿਨ ਬੜਾ ਬੇਸੁਆਦਾ ਸੀ। ਫ਼ਜ਼ਾ ਵਿਚ ਵਧੇਰੇ ਸਰਦੀ ਸੀ ਤੇ ਧੁੰਦ ਨੇ ਸੂਰਜ ਨੂੰ ਆਪਣੀ ਬੁਕਲ ਵਿਚ ਛੁਪਾਇਆ ਹੋਇਆ ਸੀ। ਦਰਖ਼ਤ ਵੀ ਨਜ਼ਰ ਨਹੀਂ ਆ ਰਹੇ ਸਨ। ਅਜਿਹੇ ਸਮੇਂ ਬਾਹਰ ਨਿਕਲਣਾ ਹਮਾਕਤ ਹੀ ਤਾਂ ਸੀ। ਪਰ ਮਨ ਪਰਚਾਵੇ ਲਈ ਚਹਿਲ ਕਦਮੀ ਵੀ ਜ਼ਰੂਰੀ ਸੀ। ਮੈਂ ਤਲਾਬ ਕਿਨਾਰੇ ਚੱਕਰ ਲਗਾਉਣ ਲਗਿਆ ਪਰ ਸਰਦੀ ਕਾਰਨ ਛੇਤੀ ਹੀ ਵਾਪਸ ਪਰਤ ਆਇਆ।

ਬਰਾਮਦੇ ਦੀ ਪੌੜੀ ਉਪਰ ਪੈਰ ਰਖਦਿਆਂ ਹੀ ਪਤਾ ਲਗਿਆ ਪਈ ਬਚੇ ਨੇ ਸਾਰਿਆਂ ਨੂੰ ਕਮਰੇ ਅੰਦਰ ਦਾਖ਼ਲ ਹੋਣ ਤੋਂ ਰੋਕ ਦਿੱਤਾ ਏ। ਪਰ ਮੈਂ ਉਸ ਦੇ ਕਮਰੇ ਵਲ ਚਲਿਆ ਗਿਆ। ਅੰਦਰ ਵੜਦਿਆਂ ਹੀ ਉਸ ਦੀ ਘਬਰਾਈ ਹੋਈ ਆਵਾਜ਼ ਸੁਣਾਈ ਦਿਤੀ, "ਡੈਡੀ! ਆਪ ਅੰਦਰ ਨਾਂ ਆਓ। ਮੇਰੀ ਬੀਮਾਰੀ ਕਿਧਰੇ ਆਪ ਨੂੰ ਨਾ ਲੱਗ ਜਾਵੇ।"

ਮੈਂ ਉਸ ਨੇੜੇ ਜਾ ਕੇ ਤਕਿਆ। ਉਸ ਦੀ ਉਹੀ ਹੀ ਹਾਲਤ ਸੀ। ਮੈਂ ਬੁਖ਼ਾਰ ਵੇਖਿਆ।

"ਕਿਤਨਾ ਏ?" ਉਸ ਪੁੱਛਿਆ।

"ਇਹ ਹੀ ਸੌ ਡਿਗਰੀ ਦੇ ਨੇੜੇ ਤੇੜੇ!" ਸ਼ਾਂਤ ਸੁਭਾਅ ਕਿਹਾ।

ਉਸ ਸਮੇਂ ਇਕ ਸੌ ਡਿਗਰੀ ਸੀ ਨਾ!"

"ਹਾਂ ਬੁਖਾਰ ਠੀਕ ਏ, ਫਿਕਰ ਕਰਨ ਦੀ ਕੋਈ ਗੱਲ ਨਹੀਂ," ਮੈਂ ਉਸ ਨੂੰ ਤਸੱਲੀ ਦੁਆਂਦਿਆਂ ਹੋਇਆਂ ਆਖਿਆ।

"ਨਹੀਂ, ਫ਼ਿਕਰ ਤਾਂ ਨਹੀਂ ਪਰ ਦਿਮਾਗ਼ ਵਿਚ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਆ ਰਹੀਆਂ ਹਨ।"

"ਪਰ ਤੁਸੀਂ ਸੋਚਦੇ ਕੀ ਹੋ? ਇਹ ਤਾਂ ਮਾਮੂਲੀ ਬੁਖ਼ਾਰ ਏ।"

"ਹਾਂ," ਉਸ ਹੌਲੇ ਜਹੇ ਕਿਹਾ ਤੇ ਛੱਤ ਵੱਲ ਇਸ ਅੰਦਾਜ਼ ਨਾਲ ਵੇਖਣ ਲਗਿਆ, ਜਿਵੇਂ ਕਿਸੇ ਦੀ ਉਡੀਕ ਕਰ ਰਿਹਾ ਹੋਵੇ।

ਦੁਆਈ ਦੇਣ ਦਾ ਸਮਾਂ ਹੋ ਗਿਆ ਸੀ, ਮੈਂ ਦੁਆਈ ਦੀ ਗੋਲੀ ਪਾਣੀ ਨਾਲ ਉਸ ਵਲ ਵਧਾਂਦਿਆਂ ਹੋਇਆਂ ਕਿਹਾ, "ਲਓ, ਇਸ ਨੂੰ ਖਾ ਲਓ।"

"ਕੀ ਤੁਸੀਂ ਸਮਝਦੇ ਹੋ ਪਈ ਮੈਨੂੰ ਇਸ ਨਾਲ ਫ਼ਾਇਦਾ ਹੋਵੇਗਾ?" ਉਸ ਅਜੀਬ ਸਿਨਕੀ ਅੰਦਾਜ਼ ਵਿਚ ਕਿਹਾ।

"ਯਕੀਨਨ, ਆਖਰ ਦੁਆਈ ਦਾ ਕੰਮ ਕੀ ਏ।"

ਫੇਰ ਮੈਂ ਬੈਠ ਗਿਆ ਤੇ ਉਚੀ ਆਵਾਜ਼ ਵਿਚ ਉਸੇ ਕਤਾਬ ਨੂੰ ਪੜ੍ਹਨ ਲਗਿਆ, ਪਰ ਉਹ ਫੇਰ ਕਿਤਾਬ ਵਿਚ ਦਿਲਚਸਪੀ ਨਹੀਂ ਲੈ ਰਿਹਾ ਸੀ ਤੇ ਕੁਝ ਸੋਚ ਰਿਹਾ ਸੀ। ਇਸ ਲਈ ਮੈਂ ਕਿਤਾਬ ਬੰਦ ਕਰ ਦਿੱਤੀ।

"ਚੰਗਾ, ਇਹ ਤਾਂ ਦਸੋ ਡੈਡੀ! ਪਈ ਮੇਰੀ ਮੌਤ ਕਦ ਆਵੇਗੀ?" ਉਸ ਦੇ ਬੇਤੁੱਕੇ ਸੁਆਲ ਤੇ ਮੈਂ ਚੌਂਕ ਉਠਿਆ, ਕੀ......?

"ਇਹ ਹੀ ਕਿ ਮੇਰੀ ਮੌਤ ਵਿਚ ਹੁਣ ਕਿਤਨਾ ਸਮਾਂ ਬਾਕੀ ਏ?"

"ਸ਼ਾਲਾ! ਤੇਰੀਆਂ ਸਭ ਬਲਾਵਾਂ ਦੂਰ। ਤੁਸੀਂ ਕਿਸ ਤਰ੍ਹਾਂ ਦੀਆਂ ਬਹਿਕੀਆਂ-ਬਹਿਕੀਆਂ ਗੱਲਾਂ ਕਰ ਰਹੇ ਹੋ?"

"ਹਾਂ, ਮੇਰੀ ਮੌਤ ਆਉਣ ਵਾਲੀ ਏ ਡੈਡੀ! ਮੈਂ ਡਾਕਟਰ ਨੂੰ ਇਹ ਕਹਿੰਦਿਆਂ ਸੁਣਿਆ ਸੀ ਕਿ ਮੈਨੂੰ ਇਕ ਸੌ ਦੋ ਡਿਗਰੀ ਬੁਖ਼ਾਰ ਏ।"

"ਇਹ ਸਭ ਫ਼ਜ਼ੂਲ ਗੱਲਾਂ ਹਨ। ਇਕ ਸੌ ਡਿਗਰੀ ਵਿਚ ਤੁਸੀਂ ਕਿਵੇਂ ਮਰਨ ਲਗੇ ਹੋ! ਅਜਿਹਾ ਕਦੇ ਨਹੀਂ ਸੋਚਿਆ ਕਰਦੇ।"

"ਮੈਂ ਜਾਣਦਾ ਹਾਂ ਕਿ ਲੋਕ ਮਰ ਜਾਂਦੇ ਹਨ। ਫ਼ਰਾਂਸ ਦੇ ਸਕੂਲ ਵਿਚ ਮੈਂ ਆਪਣੇ ਸਾਥੀਆਂ ਨੂੰ ਇਹ ਕਹਿੰਦਿਆਂ ਸੁਣਿਆ ਸੀ ਕਿ ਚੁਤਾਲੀ ਡਿਗਰੀ ਬੁਖ਼ਾਰ ਹੋ ਜਾਵੇ ਤਾਂ ਆਦਮੀ ਮਰ ਜਾਂਦੈ, ਤੇ ਮੈਨੂੰ ਤਾਂ ਇਕ ਸੌ ਡਿਗਰੀ ਏ!"

ਹੁਣ ਮੈਨੂੰ ਉਸ ਦੀ ਪ੍ਰੇਸ਼ਾਨੀ ਦਾ ਅਸਲੀ ਕਾਰਨ ਦਾ ਪਤਾ ਲਗਿਆ। ਉਹ ਸਵੇਰ ਤੋਂ ਹੀ ਮੌਤ ਦੀ ਉਡੀਕ ਕਰ ਰਿਹਾ ਸੀ।

'ਨਹੀਂ ਮੇਰੇ ਭੋਲੇ ਸ਼ੇਰਗੀ! ਉਹ ਦੂਜੀ ਕਿਸਮ ਦਾ ਥਰਮਾਮੀਟਰ ਹੁੰਦਾ ਏ। ਇਸਦਾ ਨਾਰਮਲ ੩੭ ਡਿਗਰੀ ਏ, ਤੇ ਜਿਸ ਥਰਮਾਮੀਟਰ ਨਾਲ ਤੁਹਾਡਾ ਬੁਖ਼ਾਰ ਵੇਖਿਆ ਗਿਐ, ਇਸ ਦਾ ਨਾਰਮਲ ੯੮ ਡਿਗਰੀ ਹੁੰਦਾ ਏ।"

"ਇਹ ਤੁਹਾਨੂੰ ਚੰਗੀ ਤਰ੍ਹਾਂ ਪਤੈ?"

"ਹਾਂ ਹਾਂ, ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਇਹ ਦੋਵੇਂ ਥਰਮਾਮੀਟਰ ਵਖਰੇ-ਵਖਰੇ ਹੁੰਦੇ ਹਨ। ਇਸ ਲਈ ਪ੍ਰੇਸ਼ਾਨੀ ਦੀ ਕੋਈ ਗੱਲ ਨਹੀਂ। ਤੁਸੀਂ ਛੇਤੀ ਹੀ ਚੰਗੇ ਹੋ ਜਾਓਗੇ।"

ਹੁਣ ਉਸ ਦੀ ਨਜ਼ਰ ਧੁਆਂਦੀ ਤੋਂ ਹੌਲੇ-ਹੌਲੇ ਉਠੀ ਤੇ ਕੁਝ ਸਮੇ ਬਾਅਦ ਉਹ ਖੁਸ਼-ਖੁਸ਼ ਤੇ ਨਵਾਂ ਨਰੋਆ ਨਜ਼ਰ ਆਉਣ ਲਗਿਆ।

ਦੂਜੇ ਦਿਨ ਮੈਂ ਤਕਿਆ ਪਈ ਉਹ ਆਪਣੀ ਉਮਰ ਦੇ ਹਾਣੀਆਂ ਨੂੰ ਥਰਮਾਮੀਟਰ ਦਾ ਫ਼ਰਕ ਦੱਸ ਰਿਹਾ ਸੀ।

×

# ਤਿੰਨ ਗ਼ਜ਼ਲਾਂ

## —ਡੀ.ਆਰ. ਧਵਨ—

ਤੇਰੇ ਘਰ ਤੋਂ ਮੇਰੇ ਘਰ ਤਕ ਫਾਸਲਾ ਕੁਝ ਵੀ ਨਹੀਂ ।
ਪਰ ਦਿਲਾਂ ਵਿਚ ਉਹ ਪੁਰਾਣਾ ਨਿੱਘਾ ਜਿਹਾ ਕੁਝ ਵੀ ਨਹੀਂ ।

ਤੂੰ ਜਦੋਂ ਕੋਲੋਂ ਦੀ ਮੇਰੇ ਮੂੰਹ ਭੁਆ ਕੇ ਤੁਰ ਗਿਆ;
ਦਿਲ ਤਾਂ ਟੁੱਟਿਆ ਸੀ ਮਗਰ ਮੈਂ ਬੋਲਿਆ ਕੁਝ ਵੀ ਨਹੀਂ ।

ਰਿਸ਼ਤਿਆਂ ਟੁਟਿਆਂ ਦਾ ਗ਼ਮ ਟੁਟਿਆਂ ਦਿਲਾਂ ਤੋਂ ਘਟ ਨਹੀਂ,
ਪਰ ਅਸੀਂ ਇਉਂ ਕਰਨ ਲਗਿਆਂ ਸੋਚਿਆ ਕੁਝ ਵੀ ਨਹੀਂ ।

ਖਿੜਕੀਆਂ ਦੇ ਪਰਦਿਆਂ ਚੋਂ ਰੋਸ਼ਨੀ ਦਿਸਦੀ ਸੀ ਪਰ;
ਮੈਂ ਕਿਹਾ ਕੀ ਕਰ ਰਿਹੈਂ ? ਉਸਨੇ ਕਿਹਾ ਕੁਝ ਵੀ ਨਹੀਂ ।

ਆਦਮੀ ਮਰਦਾ ਸੜਕ ਤੇ ਵੇਖਿਆ ਸਭ ਨੇ ਮਗਰ;
ਵੇਖ ਕੇ ਵੀ ਚੁਪ ਰਹੇ ਜਿਉਂ ਵੇਖਿਆ ਕੁਝ ਵੀ ਨਹੀਂ ।

ਪਿਆਰ ਦੇ ਦੋ ਬੋਲ ਹੀ ਜੀਵਨ 'ਚ ਭਰ ਦੇਵਣ ਮਿਠਾਸ;
ਸੋਚੀਏ ਤਾਂ ਉਂਝ ਇਹਨਾਂ ਦਾ ਆਸਰਾ ਕੁਝ ਵੀ ਨਹੀਂ ।

ਜ਼ਿੰਦਗੀ ਦੇ ਸਦਮਿਆਂ ਨੂੰ ਹਾਸਿਆਂ ਵਿਚ ਢਾਲੀਏ;
ਰੋ ਕੇ ਬੀਤੇ ਜ਼ਿੰਦਗੀ ਤਾਂ ਫਿਰ ਮਜ਼ਾ ਕੁਝ ਵੀ ਨਹੀਂ ।

—0—

## —ਗੁਰਦਿਆਲ ਰੌਸ਼ਨ—

'ਪਿਆਰ' ਲਿਖ ! ਵਾਹ ਉਸਦੇ ਬਾਹਰ-ਵਾਰ ਕਾਲੇ ਹਾਸ਼ੀਏ ।
ਹੁਣ ਬਣਾ ਐ ਦਿਲ ! ਤੂੰ ਇਸ ਪ੍ਰਕਾਰ ਕਾਲੇ ਹਾਸ਼ੀਏ ।

ਆਪਣੇ ਦਿਲ ਵਿਚ ਅਨੇਕਾਂ ਹੀ ਸੁਨਹਿਰੇ ਖ਼ਾਬ ਸਨ,
ਪਰ ਅਸਾਨੂੰ ਤਾਂ ਮਿਲੇ ਹਰ ਵਾਰ ਕਾਲੇ ਹਾਸ਼ੀਏ ।

ਜਿੱਤ ਹੈ ਇਹ ਮੌਤ ਦੀ ਹਾਂ, ਮੌਤ ਦੀ ਹੀ ਜਿੱਤ ਹੈ,
ਅਸਲ ਵਿਚ ਹਨ ਆਦਮੀ ਦੀ ਹਾਰ ਕਾਲੇ ਹਾਸ਼ੀਏ ।

ਜਾਪਦਾ ਹੈ ਸ਼ਹਿਰ ਸਾਰਾ ਘਿਰ ਗਿਐ ਇਹਨਾਂ ਦੇ ਵਿਚ ।
ਇਹਦੀਆਂ ਸੜਕਾਂ ਬਣੇ ਨੇ ਯਾਰ ਕਾਲੇ ਹਾਸ਼ੀਏ ।

ਇਹ ਮਿਰੀ ਮੂਰਤ ਦੁਆਲੇ ਵੀ ਯਕੀਨਨ ਹੋਣਗੇ,
ਉਸਨੂੰ ਸ਼ਿੰਗਾਰਨਗੇ ਆਖਿਰਕਾਰ ਕਾਲੇ ਹਾਸ਼ੀਏ ।

ਪੀੜ ਲੋਕਾਂ ਦੀ ਉਨ੍ਹਾਂ ਦੀ ਯਾਦ ਤੇ ਲੋਕਾਂ ਦਾ ਗ਼ਮ ।
ਦੇਖ ਇਕ ਦਿਲ ਹੈ ਨੇ ਕਿੰਨੇ ਯਾਰ ਕਾਲੇ ਹਾਸ਼ੀਏ ।

ਖ਼ੂਨ ਦੇ ਵਿਚ ਲਿੱਬੜੀ ਹੁੰਦੀ ਹੈ ਲਗਦੇ ਰੌਸ਼ਨਾ,
ਛਾਪਦੀ ਹੈ ਨਿੱਤ ਜੋ ਅਖਬਾਰ ਕਾਲੇ ਹਾਸ਼ੀਏ ।

ਸਰਕਾਰੀ ਹਾਈ ਸਕੂਲ,
'ਨਗਰ (ਜਲੰਧਰ)-੧੪੪੪੧੦

—0—

## —ਉਂਕਾਰਪ੍ਰੀਤ ਸਿੰਘ

ਹਨੇਰਾ ਬਿਨਸ ਜਾਵੇਗਾ, ਨਿਬੇੜਾ ਹੋਇਗਾ ਇਕ ਦਿਨ
ਉਜਾਲਾ ਮੁਸਕਰਾਏਗਾ, ਨਿਬੇੜਾ ਹੋਇਗਾ ਇਕ ਦਿਨ ।।

ਲਹੂ ਪੀਂਦੇ ਗਰੀਬਾਂ ਦਾ ਦਯਾ ਆਉਂਦੀ ਨਹੀਂ ਜਿਸਨੂੰ
ਦਯਾ ਲਈ ਗਿੜਗਿੜਾਏਗਾ, ਨਿਬੇੜਾ ਹੋਇਗਾ ਇਕ ਦਿਨ ।।

ਨਹੱਕੇ ਲੋਕ ਕੁਹ ਕੁਹ ਕੇ ਜੋ ਰੁਤਬੇ ਪਾ ਰਿਹੈ ਉੱਚੇ
ਜ਼ਮੀਂ ਵਿਚ ਗਰਕ ਜਾਏਗਾ, ਨਿਬੇੜਾ ਹੋਇਗਾ ਇਕ ਦਿਨ ।।

ਜੋ ਹਕ ਦੇ ਤਖਤ ਤੇ ਬਹਿਕੇ ਸਜ਼ਾ ਦਿੰਦੈ ਨਹਕਿਆਂ ਨੂੰ
ਸਜ਼ਾ ਕੀਤੇ ਦੀ ਪਾਏਗਾ, ਨਿਬੇੜਾ ਹੋਇਗਾ ਇਕ ਦਿਨ ।।

ਛੁੱਪਾ ਰੱਖੇ ਕੁਈ ਭਾਵੇ ਗੁਨਾਹ ਅਪਣੇ ਜ਼ਮਾਨੇ ਤੋਂ
ਕਦੋਂ ਤੀਕਰ ਛੁਪਾਏਗਾ, ਨਿਬੇੜਾ ਹੋਇਗਾ ਇਕ ਦਿਨ ।।

ਜੋ ਬਹਿਕੇ ਤਖਤ ਤੇ ਤਖਤੇ ਚੜਾਉਂਦੈ ਬੇਗੁਨਾਹਾਂ ਨੂੰ
ਨਜ਼ਰ ਤਖਤੇ ਤੇ ਆਏਗਾ, ਨਿਬੇੜਾ ਹੋਇਗਾ ਇਕ ਦਿਨ ।।

ਜੋ ਸ਼ਾਇਰ ਹੈ ਕਹੂ ਜ਼ਾਲਿਮ ਨੂੰ ਉਹ ਜ਼ਾਲਿਮ ਨਿਡਰ ਹੋ ਕੇ
ਉਹ ਸੱਚ ਮੂੰਹ ਤੇ ਸੁਣਾਏਗਾ, ਨਿਬੇੜਾ ਹੋਇਗਾ ਇਕ ਦਿਨ ।।

ਦੁਖੀ ਐ 'ਪ੍ਰੀਤ' ਤੂੰ ਨਾ ਹੋ ਕਰੇ ਗਾ ਜੋ ਭਰੇਗਾ ਸੋ
ਹਿਸਾਬ ਅਪਣਾ ਚੁਕਾਏਗਾ, ਨਿਬੇੜਾ ਹੋਇਗਾ ਇਕ ਦਿਨ ।।

ਪਿੰਡ ਤੇ ਡਾਕ: ਮਦਾਰ,
ਜਿਲ੍ਹਾ ਜਲੰਧਰ-੧੪੪੦੨੫

## ਬੇ-ਨਾਮ, ਮੌਸਮ

—ਤੇਲੂ ਰਾਮ ਕੁਹਾੜਾ

ਉਸ ਮੌਸਮ ਦਾ ਕੀ ਨਾਂ ਰੱਖੀਏ ?
ਜਿਸ ਮੌਸਮ ਦੀ ਵਾਯੂ ਅੰਦਰ,
ਸਾਹ, ਲੈ, ਲੈ ਕੇ,
ਪੁੱਤਰ, ਆਪਣੀ ਮਾਂ ਨੂੰ ਵੀ,
ਮਾਂ ਮੰਨਣ ਤੋਂ ਮੁਨਕਰ ਹੈ ।

ਉਸ ਮੌਸਮ ਦਾ ਕੀ ਨਾਂ ਰੱਖੀਏ ?
ਜਿਸ ਮੌਸਮ ਵਿਚ ਬਿਨ੍ਹਾਂ ਹੁੰਮਸੋਂ,
ਝੱਖੜ ਝੁੱਲਦੇ, ਨ੍ਹੇਰੀ ਆਉਂਦੀ,
ਹੱਟੀਆਂ ਵਾਲੇ ਸ਼ਟਰ ਸੱਟਕੇ,
ਘਰ ਜਾ ਵੜਦੇ ।

ਉਸ ਮੌਸਮ ਦਾ ਕੀ ਨਾਂ ਰੱਖੀਏ ?
ਜਿਸ ਮੌਸਮ ਵਿਚ, ਸੁੱਕੇ ਅੰਬਰੋਂ,
ਬਿਜਲੀ ਡਿੱਗਦੀ, ਲਹਿਲਹਾਉਂਦੇ,
ਹਰੇ, ਭਰੇ ਖੇਤਾਂ ਦੇ ਉਤੇ,
ਬਿਨ੍ਹਾਂ ਬੱਦਲੋਂ,
ਗੜ੍ਹੇ ਮਾਰ ਹੋ ਜਾਂਦੀ ਹੈ ।

ਉਸ ਮੌਸਮ ਦਾ ਕੀ ਨਾਂ ਰੱਖੀਏ ?
ਜਿਸ ਮੌਸਮ ਵਿਚ ਫੁੱਲਾਂ ਨੇ,
ਖੁਸ਼ਬੋ ਵੰਡਣੀ ਸੀ,
ਐਪਰ, ਗੰਧ, ਜ਼ਹਿਰੀਲੀ ਜਿਹੀ,
ਚਾਰੇ ਪਾਸੇ, ਪਸਰੀ ਹੋਈ ।

ਉਸ ਮੌਸਮ ਦਾ ਕੀ ਨਾਂ ਰੱਖੀਏ ?
ਜਿਸ ਮੌਸਮ ਵਿਚ, ਅੱਗ ਦਾ ਗੋਲਾ,
ਠੰਢੇ, ਠੰਢੇ, ਸਾਹ ਭਰਦਾ ਹੈ,
ਆਪਣੀ ਧਰਤੀ ਧੀ ਵੱਲ ਤੱਕ ਕੇ
ਉਸ ਮੌਸਮ ਦਾ ਕੀ ਨਾਂ ਰੱਖੀਏ ?
ਉਸ ਮੌਸਮ ਦਾ ਕੀ ਨਾਂ ਰੱਖੀਏ ?

ਪਿੰ: ਡਾ: ਕੁਹਾੜਾ
ਜ਼ਿਲਾ ਲੁਧਿਆਣਾ

## ਧਰਤ ਪੰਜਾਬ ਦੀਏ

—ਬੂਟਾ ਸਿੰਘ ਪ੍ਰੀਤਮ

ਨੀ ਧਰਤ ਪੰਜਾਬ ਦੀ ਸਾਵੀਏ, ਤੈਨੂੰ ਲਗਿਆ ਕੀ ਸਰਾਪ
ਲੱਥ ਪੱਥ ਨੀ ਤੂੰ ਲਹੂ ਵਿਚ, ਕੀ ਕਰ ਬੈਠੀਏ ਪਾਪ
ਤੈਥੋਂ ਤ੍ਰਿਜਣ ਭੰਗੜੇ ਰੁੱਸ ਗਏ, ਨਿੱਤ ਹੁੰਦੇ ਕਰਲਾਪ
ਤੀਆਂ ਮਰੀਆਂ ਸੌਣ ਵਿੱਚ, ਤੱਕ ਹੁੰਦਾ ਵਰਲਾਪ
ਬੂਟਾ ਅੱਜ ਸੁੱਖ ਚੈਨ ਦਾ, ਡਾਢਾ ਖੜਾ ਉਦਾਸ
ਇਸ਼ਕ ਪੇਚੇ ਦੀ ਵੇਲ ਨੇ, ਸਰੂ ਦਾ ਛਡਿਆ ਸਾਥ
ਮਾਲੀ ਆਪਣੇ ਬਾਗ਼ ਦੇ, ਕਿਉਂ ਦੁਸ਼ਮਨ ਹੋਗੇ ਆਪ
ਨੀ ਕਲੀਆਂ ਗੁੰਚੇ ਦੇਸ਼ ਦੇ, ਭੋਗਣ ਪਏ ਸੰਤਾਪ
ਅੱਜ ਸਹਿਮ ਦੜੀਆਂ ਬੁਲਬੁਲਾਂ, ਨਾਂ ਕਢੱਣ ਕਿਤੇ ਭੜਾਸ
ਚਮਨ ਉਜੜਦਾ ਵੇਖ ਕੇ, ਭੌਰੇ ਹੋਏ ਨਿਰਾਸ਼
ਆ ਲੱਗੀ ਨਜ਼ੱਰ ਕੁਲਛਣੀ, ਜਿਨ ਸਭ ਕੁਝ ਕੀਤਾ ਨਾਸ
ਹੁਣ ਨਫਰਤ ਸੋਂਹਦੀ ਸਿਖਰ ਨੂੰ, ਨਾਂ ਸਾਂਝ ਦੀ ਆਵੈ ਬਾਸ
ਅੱਜ ਪੌਣ ਪਈ ਲੰਬਾਂ ਛੱਡਦੀ, ਇਸ਼ਕ ਦੀ ਮੱਚੇ ਲਾਸ਼
ਔਹ ਸਿਵਾ ਅਮਨ ਦਾ ਬਲ਼ ਰਿਹਾ, ਸੜਕੇ ਹੋਸੀ ਰਾਖ
ਏਥੇ ਕਲੇ ਕਲੰਦਰ ਨੱਚਦੀ, ਤੇ ਪੱਕਾ ਕਰ ਗਈ ਵਾਸ
ਹੁਣ ਭਰਦੀ ਮਮਤਾ ਉੱਡ ਗਈ, ਚੜ੍ਹਗੀ ਉੱਡ ਅਕਾਸ਼
ਸੰਤਾਲੀ ਦੇ ਜੇੜ੍ਹ ਜ਼ਖਮ ਸਨ, ਨਾਂ ਆਏ ਅਜੇ ਸੀ ਰਾਸ
ਕਿਉਂ ਜਾਏ ਤੇਰੇ ਭੁੱਲ ਗਏ, ਆਦਮ ਦੀ ਇਕ ਜ਼ਾਤ
ਅਵੱਲ ਅੱਲ੍ਹਾ ਦੇ ਨੂਰ ਨੂੰ, ਨਿੱਤ ਰਲੋਂਦੇ ਖ਼ਾਕ
ਗੁਰੂਆਂ ਦੇ ਹੁਣ ਕਥਨ ਦੇ, ਮੂੰਹ ਜ਼ਬਾਨੀ ਜਾਪ
ਪੰਡਤ ਭਾਈ ਮੌਲਵੀ, ਨਫਰਤ ਰਹੇ ਅਲਾਪ
ਅਮਲ ਵਿਹੂਣੇ ਭਟਕਦੇ, ਨਾ ਪਹਿਨੀ ਸੱਚ ਪੁਸ਼ਾਕ
ਕਦ ਤੱਕ ਅੜੀਏ ਭੋਗਸੇਂ, ਐਹੀਓ ਜਹੇ ਸੰਤਾਪ
ਦਾਨਸ਼ਵਰਾਂ ਦੀ ਸੋਚ ਨੂੰ, ਮੂਲ ਨਾਂ ਬੱਝੇ ਆਸ
ਅਣਹੋਣੀ ਨਿੱਤ ਵਰਤਦੀ, ਕਿਵੇਂ ਆਵੇ ਧਰ ਾਸ
ਏਥੇ ਦਿਨ ਅਮਨ ਲਈ ਸਹਿਕਦਾ, ਤੇ ਚੈਨ ਲਈ ਰੋਵੇ ਰਾਤ
ਹੁਣ ਚੜ੍ਹਦੀਆਂ ਨਿੱਤ ਹਨ੍ਹੇਰੀਆਂ, ਤੇ ਲਹੂ ਦੀ ਪਏ ਬਰਸਾਤ
ਪ੍ਰੀਤਮਾਂ, ਪ੍ਰੀਤਾਂ ਰੰਡੀਆਂ, ਪਿਆਰ ਦਾ ਹੋਇਆ ਘਾਤ

ਪਿੰਡ ਤੇ ਡਾਕ : ਸ੍ਰੀ ਭੈਣੀ ਸਾਹਿਬ
ਜਿਲਾ ਲੁਧਿਆਣਾ ।

# ਸੁਪਨਾ ਕਿ ਸਾਮਰਤਖ

—ਆਤਮਾ ਸਿੰਘ ਅਨਖਤਰਵੀ

ਸੰਤ (ਮਹੰਤ) ਆਤਮਾ ਸਿੰਘ ਜੀ ਸਨਖਤਰਵੀ ਅਨੁਭਵੀ ਲੇਖਕ ਕਵੀ ਹਨ। ਪਤਾ ਨਹੀਂ ਕਦੋਂ ਤੋਂ ਉਹਨਾਂ ਦੀਆਂ ਰਚਨਾਵਾਂ 'ਸਤਿਜੁਗ' ਵਿਚ ਛਪਦੀਆਂ ਆ ਰਹੀਆਂ ਹਨ। ਉਹ ੨੦ ਵਰ੍ਹੇ 'ਸਤਿਜੁਗ' ਦੀ ਇਕ ਟਕ ਸੰਪਾਦਨਾ ਵੀ ਕਰਦੇ ਰਹੇ ਹਨ। ਸਤਿਕਾਰ ਯੋਗ ਬਜ਼ੁਰਗ ਸਨਖਤਰਵੀ ਜੀ ਮੈਨੂੰ ਬਹੁਤ ਨਵਾਜਦੇ ਹਨ। ਇਸ ਕਰਕੇ ਇਹ ਲੇਖ ਅਤੇ ਲੇਖ ਵਿਚ ਸੁਝਾਈ 'ਖੁਲੀ ਕਵਿਤਾ' ਜੋ ਛਾਪਣ ਤੋਂ ਸੰਕੋਚ ਕੀਤੀ ਰਖਿਆ ਹੈ ਉਹ ਪ੍ਰਕਾਸ਼ਤ ਕਰ ਰਹੇ ਹਾਂ।

—ਸੰਪਾਦਕ

ਸੁਪਨਾ ਭਾਵੇਂ ਰਾਤ ਨੂੰ ਸੁਤਿਆਂ ਆਵੇ ਜਾਂ ਦਿਨ ਨੂੰ ਆਮ ਤੌਰ ਤੇ ਸੁਪਨੇ ਨੂੰ ਇਕ ਅਸੀਮਿਤ ਕਲਪਨਾ ਦਾ ਪ੍ਰਤੀਬਿੰਬ ਤੇ ਝੂਠ ਦਾ ਬੇ ਕਿਆਸਾ ਪਸਾਰਾ ਹੀ ਸਮਝਿਆ ਜਾਂਦਾ ਹੈ। ਪਰ ਕਦੇ ਉਸ ਵਕਤ ਬੜੀ ਅਸਚਰਜਤਾ ਭਰੀ ਹੈਰਾਨੀ ਹੁੰਦੀ ਹੈ, ਜਦੋਂ ਸੁਪਨੇ ਵਿਚ ਵੇਖਿਆ ਮਾਹੌਲ ਜਾਂ ਜਾਂ ਦ੍ਰਿਸ਼ਯ ਪੱਚੀ ਤੋਂ ਪੰਜਾਹ ਪ੍ਰਤੀਸ਼ਤ ਸਮਾਂ ਪਾਕੇ ਪੂਰਾ ਹੋ ਜਾਂਦਾ ਹੈ।

ਕੋਈ ਤਿੰਨ ਮਹੀਨਿਆਂ ਤੋਂ ਕੁਝ ਵਧ ਦਿਨਾਂ ਦੀ ਗਲ ਹੈ, ਜਦੋ ਮੈਂ ਅਹੀਆ ਪੁਰ ਸੁਤਿਆਂ ੩-੪ ਵਜੇ ਸਵੇਰੇ ਸੁਪਨੇ ਦੇ ਰੂਪ ਵਿਚ ਇਕ ਦ੍ਰਿਸ਼ਯ ਵੇਖਿਆ। ਇਹ ਦ੍ਰਿਸ਼ਟਾਂਨ ਇਕ ਸਾਹਿਤਯ ਕਾਰਾਂ ਦੇ ਸਮਾਗਮ ਦਾ ਸੀ, ਜਿਸ ਵਿਚ ਮੈ ਭੀ ਗਿਆ ਹੋਇਆ ਸੀ। ਇਸ ਸਮਾਰੋਹ ਦਾ ਨਿਸ਼ਾਨਾ ਸੰਤ ਜਗਦੀਸ਼ ਸਿੰਘ "ਵਰਿਆਮ" ਵਾਲਿਆਂ ਨੂੰ ਕੋਈ ਪੁਰਸਕਾਰ ਦੇਣਾ ਸੀ, ਜੋ ਸੁਪਨੇ ਵਿਚ ਹੀ ਇਹਨਾਂ ਨੂੰ ਦਿਤਾ ਗਿਆ, ਮੈਂ ਵੇਖਿਆ। ਜਿਥੇ ਹਰ ਰੋਜ਼ ਹੀ ਆਉਣ ਵਾਲੇ ਸੁਪਨਿਆਂ ਨੂੰ ਜਾਗ ਔਂਦਿਆਂ ਸੀ ਕੁਦਰਤੀ ਭੁਲ ਜਾਈਦਾ ਹੈ, ਉਥੇ ਉਸ ਦਿਨ ਜਾਗਣ ਉਪ੍ਰੰਤ ਮੈਂ ਇਸ ਸੁਪਨੇ ਨੂੰ ਖੁਲੀ ਕਵਿਤਾ ਦੇ ਢੰਗ ਨਾਲ ਨੋਟ ਕਰ ਲਿਆ ਤੇ ਮਗਰੋਂ ਇਸ ਸੁਪਨੇ ਦੇ ਦ੍ਰਿਸ਼ਯ ਨੂੰ ਕਲਮ ਬੰਦ ਕਰਕੇ ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਸਮੇਂ ਸੰਤ ਜਗਦੀਸ਼ ਸਿੰਘ ਜੀ "ਵਰਿਆਮ" ਨੂੰ ਵੀ ਦੇ ਦਿਤਾ, ਅਤੇ ਉਨ੍ਹਾਂ ਨੇ ਭੀ ਇਸ ਲਿਖਤ ਨੂੰ ਮੇਰੀ ਅਧੂਰੀ ਕਲਪਨਾ ਹੀ ਸਮਝਕੇ ਮੇਰੇ ਆਖਣ ਉਤੇ ਅਪਣੇ ਪੇਪਰ ਬੈਗ ਵਿਚ ਰਖ ਲਿਆ (ਹੁਣ ਪਤਾ ਨਹੀਂ ਉਹ ਕਾਗਜ਼ ਉਹਨਾਂ ਦੀ ਅਣਛਪੀ ਫਾਈਲ ਵਿਚ ਹੈ, ਜਾਂ ਨਹੀਂ)

ਇਸ ਤੋਂ ਬਾਅਦ ਮੈਨੂੰ ਤਾਂ ਖਿਆਲ ਹੀ ਭੁਲ ਗਿਆ ਕਿ ਮੈ ਕੀ ਲਿਖਿਆ ਸੀ ਜਾਂ ਉਹ ਮੇਰੀ ਖਵਾਬੀ ਕਲਪਨਾ ਕਦੋਂ ਸਚੀ ਹੋਵੇਗੀ ਜਾਂ ਆਮ ਸੁਪਨਿਆਂ ਵਾਂਗ ਆਕਾਸ਼ ਵਿਚ ਵਿਚ ਘੁਲ ਜਾਵੇਗੀ ?

੧੧-੧੧-੯੦ ਨੂੰ ਨੱਥੂ ਪੁਰ ਦੇ ਪੋਸਟ ਮਾਸਟਰ ਨੇ ਮੈਨੂੰ ਇਕ ਬੁੱਕ ਪੋਸਟ ਚਿਠੀ ਦਿਤੀ, ਉਸ ਦੇ ਪੜਨ ਤੋਂ ਪਤਾ ਲਗਾ ਕਿ ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਵਿਖੇ ੧੯-੧੧-੯੦ (੪ ਮਘਰ ੨੦੪੭) ਨੂੰ "ਤਰਨ ਸਿੰਘ ਵਹਿਮੀ ਸਾਹਿਤ ਸਮਾਗਮ" ਹੋ ਰਿਹਾ ਹੈ ਜਿਸ ਵਿਚ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਪਰਚਾ ਪੜਨਗੇ, ਤੇ ਤਰਨ ਸਿੰਘ ਵਹਿਮੀ ਸਾਹਿਤਯ ਸਨਮਾਨ ਸ੍ਰੀ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੂੰ ਦਿਤਾ ਜਾਵੇਗਾ। ਅਰ ਇਸ ਸਮਾਰੋਹ ਵਿਚ ਮੇਰੇ ਤੋਂ ਬਗੈਰ ਹੋਰ ਬਹੁਤ ਸਾਰੇ ਜੋ ਸਾਹਿਤ ਦੇ ਕਲਾਕਾਰ ਭਾਗ ਲੈਣਗੇ, ਉਨਾਂ ਦੇ ਸ਼ੁਭ ਨਾਮ ਵੀ ਲਿਖੇ ਸਨ। ਪਰ ਮੈਨੂੰ ਦਰਸ਼ਕ ਦੇ ਰੂਪ ਵਿਚ ਪਹੁੰਚਣ ਲਈ ਲਿਖਿਆ ਸੀ।

ਕੁਝ ਕਾਰਨਾਂ ਕਰਕੇ ਮੈਂ ਭਾਂਵੇਂ ਉਥੇ ਹਾਜ਼ਰ ਨਹੀਂ ਹੋ ਸਕਿਆ ਪਰ ਅਪਣੇ ਪੁਰਾਣੇ ਕਾਵਯ ਸਾਥੀ ਸ੍ਰੀ ਵਹਿਮੀ ਜੀ ਦੀ ਯਾਦ ਵਿਚ ਇਕ ਕਵਿਤਾ ਲਿਖ ਭੇਜੀ (ਪਤਾ ਨਹੀਂ ਉਹ ਸਮਾਗਮ ਸਮੇਂ ਪਹੁੰਚੀ ਸੀ ਜਾਂ ਨਹੀਂ) ਇਸਦੇ ਨਾਲ ਹੀ ਉਹ ਪੱਤਰ ਮਿਲਣ ਤੇ ਅਪਣਾ ਵੇਖਿਆ ਹੋਇਆ ਉਹ ਸੁਪਨਾ ਵੀ ਯਾਦ ਆ ਗਿਆ, ਜੋ ਸ੍ਰੀ ਜੀਵਨ ਨਗਰ ਦੀ ਨਾਮਧਾਰੀ ਸਾਹਿਤਯ ਸਭਾ ਦੁਆਰਾ ਸਾਕਾਰ ਰੂਪ ਧਾਰਨ ਕਰ ਰਹਿਆ ਹੈ, ਪਰ ਜਿਸ ਵਿਚ ਸੰਤ ਜਗਦੀਸ਼ ਸਿੰਘ ਜੀ "ਵਰਿਆਮ" ਸਨਮਾਨੇ ਜਾ ਰਹੇ ਹਨ।

ਜਿਥੇ ਮੈਂ ਅਪਣੇ ਪਿਆਰੇ ਸਾਥੀ ਸੰਪਾਦਕ ਵਰਿਆਮ ਜੀ ਨੂੰ ਪ੍ਰਾਪਤ ਹੋਏ ਇਸ ਸ੍ਰੇਸ਼ਟਤਮ ਸਨਮਾਨ ਦੀ ਬਹੁਤ ਬਹੁਤ ਵਧਾਈ ਦਿੰਦਾ ਹਾਂ ਤੇ ਸ੍ਰੀ ਜੀਵਨ ਨਗਰ ਦੀ ਨਾਮਧਾਰੀ ਸਾਹਿਤ ਸਭਾ ਵਲੋਂ ਕੀਤੇ ਗਏ ਇਸ ਪੁਰਸ਼ਾਰਥ ਦੀ ਵਧ ਤੋਂ ਵਧ ਪ੍ਰਸੰਸਾ ਕਰਦਾ ਹਾਂ, ਉਥੇ ਅਪਣੇ ਸੁਪਣੇ ਦੇ ਸਾਕਾਰ ਤੇ ਸਮਰੱਤਖ ਹੋਣ ਦੀ ਬੇ ਹੱਦ ਖੁਸ਼ੀ ਅਨੁਭਵ ਕਰ ਰਹਿਆ ਹਾਂ।

# ਅਦਬੀ ਸਮਾਰੋਹ ਦਾ ਸੁਪਨਾ

**(ਸੰਤ ਆਤਮਾ ਸਿੰਘ ਸਨਖਤ੍ਰੀ ਜੀ ਦੀ ਖੁਲੀ ਕਵਿਤਾ)**

ਛੇ ਸਤੰਬਰ ਉਨੀ ਸੋ ਨੱਬੇ
੨੨ ਭਾਦ੍ਰੋਂ ਸੰਮਤ ਵੀਹ ਸੋ ਸੰਤਾਲੀ
ਦਿਨ ਵੀਰਵਾਰ ਦੀ ਪ੍ਰਭਾਤ
ਕੋਈ ਚਾਰ ਵਜੇ ਦੇ ਕਰੀਬ
ਉਠਣ ਤੋਂ ਪਹਿਲਾਂ
ਪਤਲੇ ਪਤਲੇ ਬਦਲ ਦੀ ਚਾਨਣੀ ਵਿਚ
ਮਿਠੀ ਮਿਠੀ ਠੰਢ ਦੀ ਠੰਢਕ ਨਾਲ

ਮੈਂ ਸੁਤਾ ਸਾਂ ਪਿੰਡ ਰੌਲੀਏ ਦੇ
ਪੇਂਡੂ ਨੁਮਾ ਘਰ ਦੇ ਵੇਹੜੇ ਵਿਚ
ਤਾਂ ਪਤਾ ਨਹੀਂ ਕਿਵੇਂ
ਮੇਰੇ ਸੁਪਨਿਆਂ ਦੀ ਨਵੀਂ ਫਿਲਮ ਦੀ
ਕੈਸਟ ਨੀਂਦਰ ਵਾਲੇ ਟੈਲੀ ਵੀਜ਼ਨ
ਵਿਚ ਆਕੇ ਘੁਮਣ ਲਗੀ, ਜਿਸਦਾ
ਮੈਨੂੰ ਕਦੇ ਸੁਭਾਵਿਕ ਵੀ
ਖਿਆਲ ਨਹੀਂ ਸੀ ਆਇਆ
ਪਤਾ ਨਹੀਂ ਕਿਥੇ ਇਕ ਅਦਬੀ
ਸਮਾਰੋਹ ਆਯੋਜਿਤ ਹੈ ।
ਜਿਥੇ ਬਹੁਤ ਸਾਰੇ ਅਦਬੀ
ਅਦਾਰੇ ਨਾਲ ਸਬੰਧਤ
ਪੰਜਾਬੀ ਕਵੀ
ਉਰਦੂ ਸ਼ਾਇਰ
ਲੇਖਕ ਤੇ ਸਾਹਿਤਯਕਾਰ
ਵਖ ਵਖ ਤਰਫਾਂ ਵੱਲੋਂ
ਸੋਹਣੇ ਸੋਹਣੇ
ਚਿਟੇ ਚਿਟੇ ਪਹਿਰਾਵਿਆਂ ਵਿਚ
ਇਉਂ ਆ ਰਹੇ ਹਨ
ਜਿਵੇਂ ਮਾਨ ਸਰੋਵਰ
ਦੇ ਕੰਢੇ ਹੰਸ
ਉਤਰਿਆ ਕਰਦੇ ਹਨ
ਬਿਨਾਂ ਕਿਸੇ ਦੇ ਆਖਣ ਤੇ
ਮੈਂ ਵੀ ਉਹਨਾਂ ਵਿਚ
ਰਲ ਜਾਂਦਾ ਹਾਂ
ਸਾਰੇ ਮੈਂਬਰ
ਇਕ ਰਸੋਈ ਖਾਨੇ ਅੰਦਰ
ਦਾਖਲ ਹੋ ਜਾਂਦੇ ਹਨ
ਜਿਥੇ ਇਕ ਬੀਬੀ
ਆਲੂਆਂ ਵਾਲੇ ਪਰੌਂਠੇ
ਬੜੇ ਪ੍ਰੇਮ ਨਾਲ
ਤਿਆਰ ਕਰਦੀ
ਨਜ਼ਰ ਆਉਂਦੀ ਹੈ
ਸਭ ਮੈਂਬਰ ਦੋ ਪੰਗਤੀਆਂ
ਮਕਾਨ ਦੀਆਂ ਦੋ ਦੀਵਾਰਾਂ
ਨਾਲ ਬੈਠਕੇ ਪਰੋਸਿਆ ਨਾਸ਼ਤਾ
ਛਕਦੀਆਂ ਉਠ ਬੈਠ ਦੀਆਂ ਹਨ

ਪਰ ਮੈ ਸਵਾਦ ਤੋਂ ਪ੍ਰਭਾਵਿਤ
ਇਕ ਪਰੌਂਠਾ ਹੋਰ ਮੰਗਦਾ ਹਾਂ
ਪਰ ਪਤਾ ਲਗਣ ਤੇ
ਇਹ ਨਾਸ਼ਤਾ ਇਤਨਾ ਹੀ ਸੀ
ਮੈਂ ਵੀ ਇਕਦਮ ਛੇਤੀ ਛੇਤੀ
ਸਾਥੀਆਂ ਨਾਲ
ਇਕ ਪਾਉੜੀ ਰਾਹੀਂ
ਉਤਲੀ ਮੰਜ਼ਲ ਵਿਚ ਪਹੁੰਚ ਜਾਂਦਾ ਹਾਂ
੬੦-੭੦ ਕੁਰਸੀਆਂ ਉਤੇ ਜੋ
ਸਾਹਿਤਯਕਾਰ ਬੈਠ ਰਹੇ ਹਨ
ਮੈਂ ਉਨਾਂ ਵਿਚੋਂ
ਭਾਂਵੇ ਪਛਾਣ
ਬਹੁਤਿਆਂ ਦੀ
ਰਖਦਾ ਹਾਂ ਪਰ ਨਾਮ ਕਿਸੇ
ਦਾ ਭੀ ਚੇਤੇ ਨਹੀਂ ਆ ਰਿਹਾ
ਇਕ ਆਰਾਮ ਕੁਰਸੀ ਤੇ
ਨੰਗੇ ਸਿਰ ਖੁਲੀਆਂ
ਬਾਵਰੀਆਂ, ਪਰ ਬਾਕੀ
ਕਪੜੇ ਪਹਿਨੇ ਪਿਛਾਂਹ
ਸਿਰ ਕਰਕੇ ਬੈਠ ਜਾਂਦਾ ਹਾਂ
ਜਦੋਂ ਕਿ
ਇਕ ਸਾਹਿਤਕਾਰ ਨੇ
ਬੜੇ ਮਜ਼ਾਕੀਆ
ਲਹਿਜੇ ਵਿਚ ਆਖਣਾ
ਸ਼ੁਰੂ ਕਰ ਦਿਤਾ
ਇਹ ਸਮਾਗਮ
ਕਰਨ ਵਾਸਤੇ ਮੈਂ
ਕਈ ਚਿਰ ਤੋਂ ਵਰਿਆਮ
ਦੇ ਸੰਪਾਦਕ
ਸੰਤ ਜਗਦੀਸ਼ ਸਿੰਘ ਨੂੰ
ਆਖ ਰਿਹਾ ਸੀ
ਪਰ ਇਹ ਕਹਿੰਦੇ
ਭਈ ਮੇਰੀ ਚਾਦਰ
ਸੋੜੀ ਹੈ
ਆਖਰ ਅਜ ਇਨਾਂ
ਨੇ ਸਾਡੀ ਬੇਨਤੀ
ਪ੍ਰਵਾਨ ਕਰ ਹੀ ਲਈ ਹੈ

×

# ਇਕ ਦਹਾਕੇ ਦਾ ਨਾਂਅ ਪੀ. ਟੀ. ਊਸ਼ਾ

—ਜਸਪਾਲ ਸ਼ੇਤਰਾ

ਪੀ.ਟੀ. ਊਸ਼ਾ ਇਕ ਕੁੜੀ ਦਾ ਨਾਂਅ ਨਹੀਂ ਬਲਕਿ ਭਾਰਤੀ ਅਥਲੈਟਿਕਸ ਦੇ ਇਕ ਸੁਨਿਹਰੀ ਦਹਾਕੇ ਦਾ ਨਾਂ ਸੀ। ਉਹ ਦਹਾਕਾ ਜਿਹੜਾ ਪਿਛਲੇ ਦਿਨੀਂ ਊਸ਼ਾ ਦੇ ਮੁਕਾਬਲੇ ਵਾਲੀ ਖੇਡ ਤੋਂ ਸੰਨਿਆਸ ਲੈ ਲੈਣ ਦੇ ਐਲਾਨ ਨਾਲ ਮੁੱਕ ਗਿਆ। ਊਸ਼ਾ ਨੇ ਸਚਮੁਚ ਹੀ ਆਪਣੇ ਨਾਂ ਨੂੰ ਸਾਰਥਿਕ ਕਰਨ ਨਾਲੋਂ ਵੀ ਵਧ ਕੁਝ ਕਰ ਦਿਖਾਇਆ। ਉਸਨੇ ਆਪਣਾ ਨਾਂ ਤਾਂ ਉਦੋਂ ਹੀ ਸਾਰਥਕ ਕਰ ਲਿਆ ਸੀ ਜਦੋਂ ਉਹ ੧੯੮੦ ਦੇ ਸ਼ੁਰੂ ਦੇ ਇਕ ਦੋ ਸਾਲਾਂ ਵਿਚ ਭਾਰਤੀ ਅਥਲੈਟਿਕਸ'ਟਰੈਕ'ਉਤੇ ਨਿੱਖਰੀ ਸਵੇਰ (ਊਸ਼ਾ) ਵਾਂਗ ਚਮਕੀ ਸੀ ਪਰ ਉਸ ਤੋਂ ਬਾਦ ਤਾਂ ਉਸਨੇ ਅੰਬਰ ਦੀ ਬੁਕਲ ਵਿਚ ਅਜਿਹਾ ਚਾਨਣ ਵਖੇਰਿਆ ਕਿ ਸ਼ਾਇਦ ਚੰਦ-ਸੂਰਜ ਵਿਚ ਉਸਦਾ ਤੇਜ ਦੇਖ ਕੇ ਨੀਵੀਂ ਪਾ ਜਾਂਦੇ ਹੋਣ। ਜਿਵੇਂ ਮਿਲਖਾ ਸਿੰਘ ਕਿਸੇ ਵਿਅਕਤੀ ਦਾ ਨਾਂ ਨਾ ਰਹਿ ਕੇ ਇਕ ਜੁਗ ਦਾ ਨਾਂ ਬਣ ਗਿਆ ਸੀ ਉਸੇ ਤਰ੍ਹਾਂ ਊਸ਼ਾ ਵੀ ਹੁਣ ਇਕ ਜੁੱਗ ਦਾ ਨਾਂ ਹੈ।

ਪਰ ਅਫਸੋਸ ਇਸ ਗੱਲ ਦਾ ਹੈ ਕਿ ਊਸ਼ਾ ਵੀ ਮਿਲਖਾ ਸਿੰਘ ਵਾਂਗ ਇਕ ਅਧੂਰੀ ਤਮੰਨਾ ਦਿਲ ਵਿਚ ਹੀ ਦਬਾ ਕੇ ਸੰਨਿਆਸ ਲੈ ਰਹੀ ਹੈ। ਮਿਲਖਾ ਸਿੰਘ ਨੇ ਰੋਮ ਉਲੰਪਿਕ ਖੇਡਾਂ ਵਿਚ ੪੦੦ ਮੀਟਰ ਦੀ ਦੌੜ ਵਿਚ ਭਾਵੇਂ ਪੁਰਾਣਾ ਸੰਸਾਰ ਰਿਕਾਰਡ ਚਕਨਾਚੂਰ ਕਰ ਦਿਤਾ ਸੀ ਪਰ ਰਿਹਾ ਉਹ ਚੌਥੇ ਨੰਬਰ ਉਤੇ ਸੀ। ਇਸ ਤਰ੍ਹਾਂ ਉਸਦੀ ਆਪਣੇ ਪਿਆਰੇ ਵਤਨ ਭਾਰਤ ਨੂੰ ਉਲੰਪਿਕ ਤਮਗਾ ਦਿਵਾਉਣ ਦੀ ਤਮੰਨਾ ਦਿਲ ਦੀ ਦਿਲ ਵਿਚ ਹੀ ਰਹਿ ਗਈ ਸੀ। ਇਸੇ ਤਰ੍ਹਾਂ ਪੀ. ਟੀ. ਊਸ਼ਾ ਨਾਲ ਹੋਇਆ। ੧੯੮੪ ਦੀਆਂ ਲਾਂਸ ਏਂਜਲਸ ਖੇਡਾਂ ਵਿਚ ਇਕ ਸਕਿੰਟ ਦੇ ੧੦੦ਵੇਂ ਭਾਗ ਦੇ ਵਾਲ ਜਿੰਨੇ ਬਾਰੀਕ ਫਰਕ ਨਾਲ ਉਲੰਪਿਕ ਖੇਡਾਂ ਦਾ ਕਾਂਸੀ ਦਾ ਤਮਗਾ ਉਸਦੇ ਹੱਥਾਂ ਵਿਚੋਂ ਤਿਲ੍ਹਕ ਗਿਆ।

ਊਸ਼ਾ ਦਾ ਜਨਮ ੧੯੬੪ ਵਿਚ ਨਾਰੀਅਲ ਦੇ ਦਰਖਤਾਂ ਵਾਲੇ ਹੁਸੀਨ ਪ੍ਰਾਂਤ ਕੇਰਲ ਦੇ ਇਕ ਨਿਕਚੂ ਪਿੰਡ ਮੈਲੇਡੀ ਵਿਚ ਹੋਇਆ ਸੀ। ਇਹ ਚਿੜੀ ਦੇ ਪੰਜੇ ਜਿਡਾ ਛੋਟਾ ਜਿਹਾ ਪਿੰਡ ਸਮੁੰਦਰ ਦੀਆਂ ਲਹਿਰਾਂ ਨਾਲ ਅਠਖੇਲੀਆ ਕਰਦਾ ਰਹਿੰਦਾ ਸੀ। ਇਸ ਪਿੰਡ ਵਿਚ ਊਸ਼ਾ ਦਾ ਬਾਪੂ ਇਕ ਛੋਟੀ ਜਿਹੀ ਚਾਹ ਅਤੇ ਕਪੜੇ ਦੀ ਦੁਕਾਨ ਕਰਦਾ ਸੀ। ਉਨ੍ਹਾਂ ਦੇ ਖਾਨਦਾਨ ਵਿਚ ਪੀ ਟੀ. ਊਸ਼ਾ ਤੋਂ ਪਹਿਲਾਂ ਕਿਸੇ ਨੇ ਖਿਡਾਰੀ ਬਣਨ ਦਾ ਸੁਪਨਾ ਤੱਕ ਨਹੀਂ ਦੇਖਿਆ ਹੋਣਾ। ਊਸ਼ਾ ਦੇ ਬਾਪੂ ਦੀ ਦੁਕਾਨ ਤੋਂ ਆਮਦਨ ਵੀ ਐਨੀ ਘੱਟ ਸੀ ਕਿ ਉਨ੍ਹਾਂ ਦਾ ਮਸੀਂ ਹੀ ਤੋਰੀ-ਫੁਲਕਾ ਚਲਦਾ ਸੀ। ਊਸ਼ਾ ਦੀ ਮਾਂ ਸਾਰਾ ਦਿਨ ਚੁਲ੍ਹੇ ਨੂੰ ਫੂਕਾਂ ਮਾਰਦੀ ਰਹਿੰਦੀ ਅਤੇ ਉਸਦਾ ਪਿਓ ਦੁਕਾਨ ਵਿਚ ਫਸਿਆ ਰਹਿੰਦਾ। ਊਸ਼ਾ ਹੋਰੀਂ ਚਾਰ ਭੈਣਾਂ ਸਨ। ਊਸ਼ਾ ਦਾ ਘਰ ਕਿਉਂਕਿ ਸਮੁੰਦਰ ਦੀ ਬਿਲਕੁਲ ਢੇਦੀ ਉਤੇ ਸੀ ਇਸ ਲਈ ਉਸਨੂੰ ਸਮੁੰਦਰ ਕੰਢੇ ਦੀ ਰੇਤ ਉਤੇ ਦੌੜਨਾ ਅਤੇ ਸਮੁੰਦਰ ਦੀਆਂ ਲਹਿਰਾਂ ਨੂੰ ਦੇਖਣਾ ਬਹੁਤ ਚੰਗਾ ਲਗਦਾ ਸੀ। ਪਰ ਉਦੋਂ ਜਦੋਂ ਊਸ਼ਾ ਇਸ ਠੰਡੀ-ਠੰਡੀ ਰੇਤ ਉਤੇ ਦੌੜਦੀ ਤਾਂ ਉਸਦਾ ਕੋਈ ਮੁਕਾਬਲੇ ਲੜਨ ਦਾ ਉਦੇਸ਼ ਨਹੀਂ ਸੀ। ਪਰ ਸ਼ਾਇਦ ਊਸ਼ਾ ਦੀਆਂ ਇਹ ਮੁਢਲੀਆਂ ਦੌੜਾਂ ਸਨ।

ਊਸ਼ਾ ਦੇ ਘਰ ਵਿਹੜੇ ਵਿਚ ਇਕ ਅੰਬ ਦਾ ਦਰਖਤ ਸੀ। ਜਦੋਂ ਇਸ ਦਰਖਤ ਉਤੇ ਅੰਬ ਪੱਕਦੇ। ਊਸ਼ਾ ਅਤੇ ਉਸਦੀਆਂ ਚਾਰੇ ਦੂਜੀਆਂ ਭੈਣਾਂ ਅੰਬ ਦੀ ਛਾਵੇਂ ਜਾ ਬਹਿੰਦੀਆਂ ਅਤੇ ਅੰਬ ਦੇ ਟੱਪਕਣ ਦੀ ਉਡੀਕ ਕਰਦੀਆਂ ਜਿਓਂ ਹੀ ਅੰਬ ਡਿਗਦਾ ਅੰਬ ਨੂੰ ਚੁੱਕਣ ਲਈ ਪੰਜੇ ਭੈਣਾਂ ਸ਼ੂਟ ਵੱਟ ਦਿੰਦੀਆਂ। ਇਸ ਤਰ੍ਹਾਂ ਬਚਪਨ ਵਿਚ ਆਪਣੀਆਂ ਦੂਜੀਆਂ ਭੈਣਾਂ ਨੂੰ ਊਸ਼ਾ ਨੇ ਸ਼ਾਇਦ ਹੀ ਕੋਈ ਅੰਬ ਚੂਪਣ ਦਿੱਤਾ ਹੋਵੇ ਕਿਉਂਕਿ ਉਹ ਬਾਕੀ ਭੈਣਾਂ ਨਾਲੋਂ ਤੇਜ ਸੀ। ਇਹ ਊਸ਼ਾਂ ਦੀਆਂ ਮੁੱਢਲੀਆਂ ਜਿੱਤਾਂ ਸਨ।

ਊਸ਼ਾ ਦਾ ਖੇਡਾਂ ਵੱਲ ਮੋੜਾ ਕੱਟਣਾ ਬੜਾ ਅਚਾਨਕ ਸੀ। ਊਸ਼ਾ ਦੇ ਮਾਂ-ਪਿਓ ਨੇ ਕਦੇ ਸੋਚਿਆ ਵੀ ਨਹੀਂ ਹੋਣਾ ਕਿ ਉਹ ਆਪਣੀ ਕੁੜੀ ਨੂੰ ਅਥਲੀਟ ਬਣਾਉਣਗੇ।

ਪੀ.ਟੀ. ਊਸ਼ਾ ਦਾ ਪੂਰਾ ਨਾਂ ਪਿਲਬਲਕੰਡੀ ਤੇਕੇਪਰਮਬਿਲ ਊਸ਼ਾ ਹੈ। ਉਸਦੇ ਨਾਂ ਦੇ ਅਰਥਾਂ ਵਿਚ ਜਾਈਏ ਤਾਂ ਪਿਲਬਲ ਦਾ ਮਤਲਬ ਜੈਕ ਜਾਂ ਤਿਊਨ ਦਾ ਦਰਖਤ ਹੁੰਦਾ ਹੈ ਜਦ ਕਿ ਕੰਡੀ ਭਾਵ ਖੁਲ੍ਹਾ ਮੈਦਾਨ ਹੁੰਦਾ ਹੈ। ਤੇਕੇਪਰਮਬਿਲ ਦਾ ਮਲਿਆਲਮ ਵਿਚ ਅਰਥ ਦੱਖਣ ਵਿਚ ਵਸਿਆ ਖੇਤਰ ਹੁੰਦਾ ਹੈ। ਸ਼ਾਇਦ ਉਸਦੇ ਮਾਂ ਬਾਪ ਨੇ ਉਸਦਾ ਇਹ ਨਾਂ ਆਪਣੇ ਘਰ ਦੇ ਬਿਲਕੁਲ ਸਾਹਮਣੇ ਖੜੇ ਦਰਖਤ ਨੂੰ ਦੇਖ ਕੇ ਰਖਿਆ ਹੋਵੇ।

ਊਸ਼ਾ ਦੇ ਦੌੜਨ ਵਲ ਆਉਣ ਦਾ ਵੀ ਇਕ ਬੜਾ ਅਜੀਬ ਸਬੱਬ ਸਣਿਆ। ਉਹਨਾ ਦੇ ਘਰ ਵਿਚ ਉਸਦਾ ਮਾਮਾ ਟੀ.ਬੀ. ਸ੍ਰੀਧਰਨ ਰਹਿੰਦਾ ਸੀ। ਉਹ ਥੋੜ੍ਹਾ ਪੜ੍ਹਿਆ ਲਿਖਿਆ ਸੀ ਅਤੇ ਉਸਨੂੰ ਖੇਡਾਂ ਨਾਲ ਵੀ ਲਗਾਅ ਸੀ। ਊਸ਼ਾ ਦੇ ਮਾਮੇ ਸ੍ਰੀਧਰਨ ਨੇ ਕਿਤਿਓਂ ਅਖਬਾਰ ਵਿਚ ਪੜ੍ਹ

ਲਿਆ ਕਿ ਕੇਰਲ ਸਰਕਾਰ ਨੇ ਅਜਿਹੇ ਖੇਡ ਵਿੰਗ ਸਕੂਲਾਂ ਵਿਚ ਸ਼ੁਰੂ ਕੀਤੇ ਹੋਏ ਹਨ ਜਿਹੜੇ ਸੰਭਾਵੀ ਖਿਡਾਰੀਆਂ ਦੀ ਚੋਣ ਕਰਕੇ ਨਾਲੇ ਉਨ੍ਹਾਂ ਨੂੰ ਪੜ੍ਹਾਉਂਦੇ ਹਨ ਨਾਲੇ ਖੁਰਾਕ ਖੁਆਕੇ ਖਿਡਾਰੀ ਵੀ ਬਣਾਉਂਦੇ ਹਨ। ਇਹ ਗੱਲ ੧੯੭੬ ਦੀ ਹੈ। ਸ੍ਰੀਧਰਨ ਆਪ ਵੀ ਉਸੇ ਸਕੂਲ ਵਿਚ ਅਧਿਆਪਕ ਸਨ ਜਿਸ ਵਿਚ ਊਸ਼ਾ ਪੜ੍ਹਦੀ ਸੀ। ਊਸ਼ਾ ਦੀ ਮਾਂ ਨੂੰ ਜਦੋਂ ਉਸਦੇ ਭਰਾ ਨੇ ਦਸਿਆ ਕਿ ਊਸ਼ਾ ਨੂੰ ਇਸ ਖੇਡ ਵਿੰਗ ਦੇ ਪਰਤਿਆਵੇ ਦੇਣ ਭੇਜਿਆ ਜਾਣਾ ਚਾਹੀਦਾ ਹੈ ਤਾਂ ਊਸ਼ਾ ਦੀ ਮਾਂ ਲਕਸ਼ਮੀ ਪੈਰਾਂ ਉੱਤੇ ਪਾਣੀ ਨਾ ਪੈਣ ਦੇਵੇ। ਇਹ ਗੱਲ ਉਸਦੇ ਖਾਨੇ ਹੀ ਨਾ ਪਵੇ ਕਿ ਉਹ ਆਪਣੀ ਕੁੜੀ ਨੂੰ ਕਿਸੇ ਦੂਰ ਵਾਲੇ ਸ਼ਹਿਰ ਪੜ੍ਹਨ ਕਿਵੇਂ ਭੇਜ ਸਕਦੀ ਹੈ। ਬੜੀ ਮੁਸ਼ਕਿਲ ਨਾਲ ਸ੍ਰੀਧਰਨ ਨੇ ਲਕਸ਼ਮੀ ਨੂੰ ਮਨਾਇਆ ਅਤੇ ਉਹ ਆਪਣੀ ਭਾਣਜੀ ਊਸ਼ਾ ਅਤੇ ਭਣੋਈਏ (ਊਸ਼ਾ ਦੇ ਪਿਓ) ਨੂੰ ਲੈ ਕੇ ਪਰਤਿਆਵੇ ਦੁਆਉਣ ਉਸ ਪੁਰਮੇਰੀ ਕਸਬੇ ਵਿਚ ਗਏ ਜਿਥੇ ਇਹ ਪਰਤਿਆਵੇ ਹੋਣੇ ਸਨ। ਊਸ਼ਾਂ ਨੇ ਇਨ੍ਹਾਂ ਪਰਤਿਆਵਿਆਂ ਨੂੰ ਬੜੀ ਅਧਾਨੀ ਨਾਲ ਪਾਰ ਕਰ ਲਿਆ। ਉਸ ਤੋਂ ਬਾਦ ਅੰਤਿਮ ਚੋਣ ਪਰਤਿਆਵੇ ਕੇਰਲ ਦੀ ਰਾਜਧਾਨੀ ਤ੍ਰੀਵੇਂਦਰਮ ਵਿਚ ਹੋਏ। ਊਸ਼ਾ ਇਨ੍ਹਾਂ ਵਿਚ ਵੀ ਖਰੀ ਉੱਤਰੀ। ਇਸ ਤਰ੍ਹਾਂ ਊਸ਼ਾ ਦੀ ਗੱਡੀ ਲੀਹ ਉਤੇ ਪੈ ਗਈ ਅਤੇ ਫਿਰ ਚਲ ਸੋ ਚਲ। ਊਸ਼ਾ ਆਪਣਾ ਬੋਰੀਆ ਬਿਸਤਰਾ ਲੈ ਕੇ ਕੇਨੇਰ ਦੇ ਹਾਈ ਸਕੂਲ ਗਈ। ਪਰ ਉਸਨੂੰ ਕਿਸੇ ਬਾਹਰਲੇ ਸਕੂਲ ਭੇਜਣ ਵਾਲੇ ਊਸ਼ਾ ਦੇ ਮਾਂ ਪਿਓ ਨੂੰ ਕਾਫੀ ਜ਼ਿਆਦਾ ਸਮਾਜੀ ਵਿਰੋਧ ਦਾ ਸਾਹਮਣਾ ਕਰਨਾ ਪਿਆ ਕਿਉਂਕਿ ਪਹਿਲਾਂ ਇਸ ਇਲਾਕੇ ਵਿਚ ਕਿਸੇ ਨੇ ੧੨-੧੩ ਸਾਲ ਦੀ ਕੁੜੀ ਨੂੰ ਕਿਸੇ ਬਾਹਰਲੇ ਸ਼ਹਿਰ ਭੇਜਣ ਬਾਰੇ ਸੋਚਿਆ ਵੀ ਨਹੀਂ ਹੋਣਾ। ਪਰ ਊਸ਼ਾ ਸਭ ਵਿਰੋਧਾਂ ਦੇ ਬਾਵਜੂਦ ਕੇਨੇਰ ਦੇ ਸਕੂਲ ਵਿਚ ਪੜ੍ਹਨੇ ਪੈ ਗਈ ਇਸ ਤੋਂ ਊਸ਼ਾ ਦੀ ਸ਼ਾਨਦਾਰ ਸ਼ੁਰੂਆਤ ਹੋ ਗਈ ਅਤੇ ਉਸ ਤੋਂ ਬਾਦ ਉਸ ਲਈ ਸਫਲਤਾ ਦੇ ਦਰਵਾਜੇ ਇਕ-ਇਕ ਕਰਕੇ ਖੁਲ੍ਹਦੇ ਚਲੇ ਗਏ।

ਇਸੇ ਸਕੂਲ ਵਿਚ ਊਸ਼ਾ ਨੂੰ ਉਸ ਲਈ ਮਸੀਹਾ ਸਾਬਤ ਹੋਇਆ ਕੋਚ ਓ.ਐਮ. ਨਾਮਬੀਅਰ ਮਿਲ ਗਿਆ। ਉਸਨੇ ਊਸ਼ਾ ਵਿਚ ਉਸਲਵੱਟੇ ਲੈ ਰਹੀ ਪ੍ਰਤਿਭਾ ਨੂੰ ਅਗਾਊਂ ਹੀ ਪਛਾਣ ਲਿਆ ਅਤੇ ਆਪਣਾ ਸਾਰਾ ਧਿਆਨ ਊਸ਼ਾ ਵੱਲ ਹੀ ਦੇਣਾ ਸ਼ੁਰੂ ਕਰ ਦਿੱਤਾ। ਨਾਮਬੀਅਰ ਉਂਜ ਵੀ ਊਸ਼ਾ ਦੇ ਲਾਗਲੇ ਇਕ ਪਿੰਡ ਦਾ ਸੀ ਅਤੇ ਉਹ ਊਸ਼ਾ ਦੇ ਪਿਓ ਦਾ ਜਾਣੂੰ ਵੀ ਸੀ।

ਉਸ ਤੋਂ ਬਾਦ ਊਸ਼ਾ ਨੇ ਸੰਸਾਰ ਨੂੰ ਆਪਣੀਆਂ ਪ੍ਰਾਪਤੀਆਂ ਨਾਲ ਹੈਰਾਨ ਕਰ ਦਿਤਾ। ਊਸ਼ਾ ਦੇ ਇਸ ਪਧਰ ਉਤੇ ਪਹੁੰਚਣ ਲਈ ਮਿਹਨਤ ਵੀ ਬੜੀ ਮਾਰੀ। ਉਦੋਂ ਤੋਂ ਲੈਕੇ ਹੁਣ ਤੱਕ ਉਸਨੇ ਇਹ ਸਾਰੇ ੧੩-੧੪ ਸਾਲ ਇਕ ਤਰ੍ਹਾਂ ਸਾਧਗੀ ਹੀ ਕਮਾਈ ਹੈ। ਉਸਦੀ ਦੁਨੀਆ ਦੌੜਨਾ ਅਤੇ ਦੌੜ ਕੇ ਜਿੱਤਣ ਦੇ ਵਿਚਾਲੇ ਹੀ ਸੰਕੁਚਿਤ ਹੋ ਕੇ ਰਹਿ ਗਈ ਸੀ।

ਊਸ਼ਾ ਨੂੰ ਅਥਲੈਟਿਕਸ ਤੋਂ ਬੜਾ ਕੁਝ ਮਿਲਿਆ। ਨਾਮ ਸ਼ੋਹਰਤ, ਇਕ ਸਟੈਂਡਰਡ ਕਾਰ, ਅਫਸਰ ਪੱਧਰ ਦੀ ਨੌਕਰੀ, ਦੋ ਘਰ, ਦੇਸ਼ਾਂ ਦੇਸ਼ਾਂਤਰਾਂ ਦੀ ਸੈਰ ਅਤੇ ਹੋਰ ਬੜਾ ਕੁਝ। ਊਸ਼ਾ ਨੂੰ ਇੰਡੀਅਨ ਏਅਰ ਲਾਈਨਜ਼ ਅਤੇ ਏਅਰ ਇੰਡੀਆ ਨੇ ਮੁਫਤ ਹਵਾਈ ਸਫਰ ਦੀ ਸਹੂਲਤ ਦਿਤੀ ਹੋਈ ਹੈ। ੧੯੮੫ ਦੀਆਂ ਉਲੰਪਿਕ ਖੇਡਾਂ ਤੋਂ ਬਾਦ ਵਿਚ ਦੇਸ਼ ਦੇ ਕੋਨੇ-ਕੋਨੇ ਵਿਚ ਊਸ਼ਾ ਦਾ ਸੁਆਗਤ ਅਤੇ ਸਨਮਾਨ ਕੀਤਾ ਗਿਆ।

ਅੱਜ ਜਦੋਂ ਊਸ਼ਾ ਨੇ ਮੁਕਾਬਲੇ ਵਾਲੀਆਂ ਕੌਮਾਂਤਰੀ ਖੇਡਾਂ ਤੋਂ ਸੰਨਿਆਸ ਲੈ ਲਿਆ ਹੈ ਤਾਂ ਦਿਮਾਗ ਵਿਚ ਸੁਆਲ ਕੁੱਤ ਕੁਤਾਰੀਆਂ ਕੱਢ ਰਿਹਾ ਹੈ ਕਿ ਪੀ.ਟੀ. ਊਸ਼ਾ ਵਿਚ ਜਿੰਨੀ ਸਮਰਥਾ ਸੀ ਉਹ ਉਸਦਾ ਸਿਖਰਲਾ ਪ੍ਰਦਰਸ਼ਨ ਕਰ ਚੁੱਕੀ ਹੈ? ਪਰ ਇਸ ਸੁਆਲ ਦਾ ਜੁਆਬ ਸ਼ਾਇਦ ਹੀ ਹਾਂ ਵਿਚ ਮਿਲ ਸਕੇ। ਦਿਲ ਵਿਚ ਪਛਤਾਵਾ ਹੈ ਕਿ ਜੇ ਊਸ਼ਾ ਨੂੰ ਜਿੰਨੀਆਂ ਸਹੂਲਤਾਂ ਮਿਲੀਆਂ ਹਨ, ਕਾਸ਼ ਕਿਤੇ ਉਸਨੂੰ ਬਚਪਨ ਤੋਂ ਮਿਲੀਆਂ ਹੁੰਦੀਆਂ। ਜਦੋਂ ਊਸ਼ਾ ਦੇ ਬਣਨ ਦੇ ਦਿਨ ਸਨ ਤਾਂ ਉਹ ਵਿਚਾਰੀ ਸੁਕੀਆਂ ਰੋਟੀਆਂ ਅਤੇ ਸਧਾਰਣ ਪੱਧਰ ਦੀ ਖੁਰਾਕ ਖਾ ਕੇ ਦੌੜ-ਦੌੜ ਕੇ ਹਫਦੀ ਰਹੀ। ਜੇ ਊਸ਼ਾ ਨੂੰ ਬਚਪਨ ਵਿਚ ਚੰਗੀ ਖੁਰਾਕ ਮਿਲੀ ਹੁੰਦੀ ਅਤੇ ਉਸਦਾ ਪਾਲਣ ਪੋਸ਼ਣ ਚੰਗਾ ਹੋਇਆ ਹੁੰਦਾ ਤਾਂ ਉਸਨੇ ਨਿਰਸੰਦੇਹ ਹੀ ਸਾਡੇ ਲਈ ਇਕ ਨਹੀਂ ਕਈ ਤਮਗੇ ਜਿੱਤ ਲਿਆਉਣੇ ਸਨ। ਇਸ ਵੇਲੇ ੧੯੮੪ ਦੀਆਂ ਲਾਸ ਏ ਜਲਸ ਉਲੰਪਿਕ ਖੇਡਾਂ ਵਿਚ ਪੀ.ਟੀ. ਊਸ਼ਾ ਦੀ ੪੦੦ ਮੀਟਰ ਅੜਿਕਾ ਦੌੜ ਦੇਖਣ ਤੋਂ ਬਾਦ ਇਕ ਅਥਲੈਟਿਕਸ ਮਾਹਰ ਦੇ ਸ਼ਬਦ ਵਾਰ ਵਾਰ ਯਾਦ ਆ ਰਹੇ ਹਨ। ਮਾਹਰ ਦੇ ਸ਼ਬਦ ਸਨ ''ਜੇ ਊਸ਼ਾ ਦੇ ਬਚਪਨ ਦਾ ਵਿਕਾਸ ਚੰਗੀ ਖੁਰਾਕ ਨਾਲ ਹੋਇਆ ਹੁੰਦਾ ਤਾਂ ਦੂਜੀਆਂ ਕੁੜੀਆਂ ਨੂੰ ਊਸ਼ਾ ਤੋਂ ਕਿੱਤੇ ਪਿਛੇ ਹੋਣਾ ਸੀ।

×

# ਤਰਨ ਸਿੰਘ ਵਹਿਮੀ ਸਮਾਗਮ

—ਐਸ. ਉਮਿੰਦਰ

ਵੱਡਪਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਹੋਰਾਂ ਦਾ ਵਰੋਸਾਇਆ ਹੋਇਆ, ਮਾਤਾ ਜੀਵਨ ਕੌਰ ਜੀ ਦੀ ਯਾਦ ਨੂੰ ਸਮਰਪਤ, ਹਰੇ-ਭਰੇ ਬਾਗਾਂ ਦਾ ਨਗਰ ਜੀਵਨ ਨਗਰ, ਜਿਸਦੇ ਕਣ-ਕਣ ਵਿਚ ਵਸਦੀ ਰੂਹਾਨੀਅਤ ਸਰਸਵਤੀ ਦੇ ਪਾਣੀਆਂ ਵਰਗੀ ਪਵਿੱਤਰ ਹੈ । ਕਿਉਂਕਿ ਸਿਰਜਣਾ ਦੀ ਦੇਵੀ ਸਰਸਵਤੀ ਦੀ ਛੋਹ ਇਸ ਇਲਾਕੇ ਦੀ ਮਿੱਟੀ ਨੂੰ ਪ੍ਰਾਪਤ ਹੈ । ਸ਼ਾਇਦ ਇਸ ਕਰਕੇ ਇਥੋਂ ਸਿਰਜਣਾ ਦੇ ਅਨੇਕ ਚਸ਼ਮੇ ਫੁੱਟੇ, ਨਿਰਮਲ ਚਸ਼ਮੇ ਤੇ ਇਨ੍ਹਾਂ ਨਿਰਮਲ, ਨਿਰਛਲ ਚਸ਼ਮਿਆਂ ਵਿਚੋਂ ਹੀ ਇਕ ਚਸ਼ਮਾ ਸਨ—ਸ੍ਰੀ ਤਰਨ ਸਿਘ ਵਹਿਮੀ । ਜਿਨ੍ਹਾਂ ਦੇ ਮਸਤਕ ਵਿਚੋਂ 'ਜੱਸ-ਜੀਵਨ ਅਤੇ ਅੱਖੀਆਂ ਤੇ ਪ੍ਰੇਮ ਅੱਖਰ ਵਰਗੀ ਸਾਹਿਤ ਗੰਗਾ ਫੁੱਟੀ । ਇਨ੍ਹਾਂ ਰਚਨਾਵਾਂ ਤੋਂ ਇਲਾਵਾ ਵਹਿਮੀ ਜੀ ਨੇ ਕਈ ਹੋਰ ਰਚਨਾਵਾਂ ਰਾਹੀ ਅਪਣੀ ਕਲਾਤਮਿਕ ਸਿਰਜਣਾਤਮਿਕਤਾ ਦਾ ਪ੍ਰਤੱਖ ਸਬੂਤ ਦਿੱਤਾ । ਇਸ ਲਾਸਾਨੀ ਸ਼ਖ਼ਸੀਅਤ ਦੀ ਯਾਦ ਨੂੰ ਸਮਰਪਤ ਸੀ, ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਵਲੋਂ ਰਖਿਆ ੧੯ ਨਵੰਬਰ ੧੯੯੦ ਦਾ ਦਿਲਕਸ਼ ਸਮਾਗਮ ।

ਇਸ ਸਮਾਗਮ ਇਸ ਕਰਕੇ ਵੀ ਅਹਿਮ ਸੀ ਕਿ ਇਸ ਸਮਾਗਮ ਤੋਂ ਸਵਰਗੀ ਤਰਨ ਸਿੰਘ ਵਹਿਮੀ ਜੀ ਦੀ ਯਾਦ ਵਿਚ ਇਕ ਪੁਰਸਕਾਰ ਸ਼ੁਰੂ ਕੀਤਾ ਗਿਆ ਅਤੇ ਇਸ ਪੁਰਸਕਾਰ ਦੀ ਪਹਿਲੀ ਚੋਣ ਸੀ ਸ੍ਰੀ ਜਗਦੀਸ਼ ਸਿੰਘ ਵਰਿਆਮ ।

ਜਗਦੀਸ਼ ਸਿੰਘ ਵਰਿਆਮ ਪੰਜਾਬੀ ਸਾਹਿਤ ਲਈ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ, ਪਿਛਲੇ ਸੋਲਾਂ ਸਾਲਾਂ ਤੋਂ ਜਗਦੀਸ਼ ਸਿੰਘ ਵਰਿਆਮ ਜਿਸ ਸਿਰੜ ਮਿਹਨਤ ਤੇ ਅਣਥੱਕ ਲਗਣ ਨਾਲ 'ਵਰਿਆਮ' ਦੀ ਸਾਹਿਤਕਤਾ ਨੂੰ ਬਰਕਰਾਰ ਰੱਖ ਰਹੇ ਹਨ, ਅਪਣੀ ਮਿਸਾਲ ਖ਼ੁਦ ਹੈ । ਇਕ ਪਾਸੇ ਨਾਮਧਾਰੀ ਵਿਚਾਰਧਾਰਾ ਦਾ ਪ੍ਰਚਾਰ ਤੇ ਦੂਸਰੇ ਪਾਸੇ 'ਵਰਿਆਮ' ਦੇ ਸਾਹਿਤਕ ਮਿਆਰ ਵਿਚ ਸਮਤੋਲ ਬਣਾਈ ਰੱਖਣਾ, ਜਗਦੀਸ਼ ਸਿੰਘ ਵਰਿਆਮ ਜੀ ਦੇ ਸਿਰੜ ਦਾ ਸਿੱਟਾ ਹੈ । ਸ੍ਰੀ ਜਗਦੀਸ਼ ਸਿੰਘ ਵਰਿਆਮ ਨਾਮਧਾਰੀ ਵਿਦਿਅਕ ਜਥੇ ਦੇ ਅਹਿਮ ਕਰਤਾ-ਧਰਤਾ ਵੀ ਹਨ ਤੇ ਹੋਰ ਜਥੇਬੰਦਕ ਕਾਰਜਾਂ ਵਿਚ ਵੀ ਉਨਾਂ ਦੀ ਭੂਮਿਕਾ ਹਮੇਸ਼ਾ ਅਹਿਮ ਰਹੀ ਹੈ ਸ਼ਾਇਦ ਏਹੀ ਭੂਮਿਕਾ ਸ੍ਰੀ ਤਰਨ ਸਿੰਘ ਵਹਿਮੀ ਪੁਰਸਕਾਰ ਦੀ ਚੋਣ ਦਾ ਆਧਾਰ ਕਹੀ ਜਾ ਸਕਦੀ ਹੈ ।

ਇਹ ਸਮਾਗਮ ਸ੍ਰੀ ਗੁਰੂ ਹਰੀ ਸਿੰਘ ਕਾਲਜ ਜੀਵਨ ਨਗਰ ਵਿਚ ਆਯੋਜਿਤ ਕੀਤਾ ਗਿਆ । ਸਮਾਗਮ ਦੇ ਪ੍ਰਧਾਨ ਪ੍ਰਸਿਧ ਨਾਮਧਾਰੀ ਲੇਖਕ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾਸਟਰ ਨਿਹਾਲ ਸਿੰਘ ਜੀ ਨੇ ਸ੍ਰੀ ਜਗਦੀਸ਼ ਸਿੰਘ ਵਰਿਆਮ ਜੀ ਨੂੰ ਇਕ ਸ਼ਾਲ, ਗਿਆਰਾ ਸੋ ਰੁਪਏ ਤੇ ਸ਼ੀਲਡ ਭੇਟ ਕਰਕੇ ਪੁਰਸਕਾਰਤ ਕੀਤਾ । ਇਸ ਤੋਂ ਪਹਿਲਾਂ ਸ੍ਰੀ ਪ੍ਰੀਤਮ ਸਿੰਘ ਕਵੀ ਹੋਰਾਂ ਨੇ ਸਵਰਗੀ ਤਰਨ ਸਿੰਘ ਵਹਿਮੀ ਜੀ ਦੇ ਜੀਵਨ ਤੇ ਰਚਨਾ ਬਾਰੇ ਆਪਣਾ ਪਰਚਾ ਪੜ੍ਹਿਆ । ਦੂਜਾ ਪਰਚਾ ਸ. ਸਵਰਨ ਸਿੰਘ ਸਨੇਹੀ ਨੇ ਵਹਿਮੀ ਜੀ ਦੀ ਕਾਵਿ ਕਲਾ ਬਾਰੇ ਪੜ੍ਹਿਆ । ਇਹਨਾਂ ਪਰਚਿਆਂ ਵਿਚ ਸ੍ਰੀ ਵਹਿਮੀ ਜੀ ਦੇ ਸਾਹਿਤਕ ਜੀਵਨ ਦੇ ਨਾਲ ਨਾਲ ਉਨ੍ਹਾਂ ਦੀ ਸ਼ਖ਼ਸ਼ੀਅਤ ਦੇ ਵਖ-ਵਖ ਪਹਿਲੂਆਂ ਨੂੰ ਉਜਾਗਰ ਕਰਦੇ ਹੋਏ ਉਹਨਾਂ ਨੂੰ ਬਹੁ-ਪੱਖੀ ਪ੍ਰਤਿਭਾ ਦੇ ਮਾਲਕ ਦੱਸਿਆ ਗਿਆ । ਸ੍ਰੀ ਵਹਿਮੀ ਜੀ ਦੀ ਸਿਰਜਣਾਤਮਿਕ ਪ੍ਰਤਿਭਾ ਦੀ ਉਸ ਵਿਲੱਖਣਤਾ ਨੂੰ ਵੀ ਸਾਹਮਣੇ ਲਿਆਂਦਾ ਗਿਆ ਜਿਸ ਸਦਕਾ ਸ੍ਰੀ ਤਰਨ ਸਿੰਘ ਵਹਿਮੀ ਜੀ ਲੋਕ-ਮਨਾਂ ਦੇ ਧੁਰ-ਅੰਦਰ ਲਹਿ ਜਾਂਦੇ, ਲੋਕ-ਮਨਾਂ ਦੇ ਧੁਰ-ਅੰਦਰ ਲਹਿ ਜਾਣਾ ਹੀ ਸਮਾਗਮ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਦੀ ਸ਼ਮਲੀਅਤ ਦਾ ਕਾਰਨ ਮੰਨਿਆ ਜਾ ਸਕਦਾ ਹੈ । ਇਹ ਵਹਿਮੀ ਜੀ ਦੀ ਲੋਕ ਮਾਨਤਾ ਦਾ ਹੀ ਚਿੰਨ੍ਹ ਸੀ ਕਿ ਦੂਰ ਦੂਰ ਤੱਕ ਸ਼ਾਂਤ ਚਿਤ ਬੈਠੇ ਆਮ-ਲੋਕ ਪੂਰੀ ਇਕਾਗਰਤਾ ਨਾਲ ਸਮਾਗਮ ਨੂੰ ਮਾਣ ਰਹੇ ਹਨ ।

ਇਸ ਸ਼ੁਭ ਅਵਸਰ ਤੇ ਇਲਾਕੇ ਦੇ ਪ੍ਰਮੁੱਖ ਕਵੀਆਂ ਤੇ ਗੀਤਕਾਰਾਂ ਵਲੋਂ ਅਪਣੀਆਂ ਕਵਿਤਾਵਾਂ ਤੇ ਗੀਤਾਂ ਨੂੰ ਹਜ਼ਾਰਾਂ ਲੋਕਾਂ ਸਾਹਵੇਂ ਪੇਸ਼ ਕੀਤਾ ਗਿਆ । ਇਨ੍ਹਾਂ ਕਵੀਆਂ/ਗੀਤ-ਕਾਰਾਂ ਵਿਚੋਂ ਪ੍ਰਮੁਖ ਹਨ ਸੁਭਾਸ਼, ਬਲਦੇਵ ਸਿੰਘ ਕਾਕਾ, ਜੁਗਿੰਦਰ ਸਿੰਘ ਮੁਕਤਾ, ਜਗਰਾਜ ਸਿੰਘ ਧੌਲਾ ਸ. ਅਨੋਖ ਸਿੰਘ ਜ਼ਖਮੀ ਮਹਿਲ ਸਿੰਘ ਆਦਿ ।

ਇਨ੍ਹਾਂ ਨੇ ਅਪਣੇ-ਅਪਣੇ ਵਿਲੱਖਣ ਅੰਦਾਜ਼ ਸਦਕਾ ਪੰਡਾਲ ਨੂੰ ਸੰਗੀਤਕ-ਤੰਰਗ ਨਾਲ ਐਸਾ ਰੁਸ਼ਨਾਇਆ ਕਿ ਹਜ਼ਾਰਾਂ ਦੇ ਦਿਲਾਂ ਦੀ ਧੜਕਣ ਦੂਣੀ-ਚੌਣੀ ਹੋ ਗਈ ਤੇ ਸਮਾਗਮ ਹੋ ਭਖਿਆ । ਇਸ ਮੌਕੇ ਤੇ ਜਥੇਦਾਰ ਗੱਧਾ ਸਿੰਘ ਹੋਰਾਂ ਨੇ ਕਵੀਸ਼ਰੀ ਵੀ ਸੁਣਾਈ ।

ਦਿਹਾਤੀ ਪਰੋਗਰਾਮ ਜੋ ਜਲੰਧਰ ਆਕਾਸ਼ਵਾਣੀ ਦੀ ਜਿੰਦ-ਜਾਣ ਹੈ ਤੇ ਦਿਹਾਤੀ ਪਰੋਗਰਾਮ ਦੀ ਜਿੰਦ-ਜਾਣ 'ਮਾਸਟਰ ਜੀ' ਯਾਣੀ ਅਵਿਨਾਸ਼ ਭਾਖੜੀ ਤੇ ਦੂਰਦਰਸ਼ਨ ਜਲੰਧਰ ਦੇ ਚਰਚਿਤ ਨਾਟਕ ਨਿਰਮਾਤਾ ਸ੍ਰੀ ਲਖਵਿੰਦਰ ਜੌਹਲ ਵੀ ਇਸ ਸਮਾਗਮ ਵਿਚ ਉਚੇਚੇ ਤੌਰ ਤੇ ਸ਼ਾਮਿਲ ਹੋਏ । ਦੋਵਾਂ ਨੇ ਵਹਿਮੀ ਜੀ ਦੇ ਅਦੁੱਤੀ ਵਿਅਕਤਿਤਵ ਤੇ ਉਨ੍ਹਾਂ ਦੀਆਂ ਸਾਹਿਤਕ ਰਚਨਾਵਾਂ ਉਪਰ ਅਪਣੇ ਵਿਚਾਰ

ਪ੍ਰਗਟਾਏ ਤੇ ਸਰੋਤਿਆ ਨੂੰ ਆਨੰਦਿਤ ਕੀਤਾ ! ਸ੍ਰੀ ਲਖਵਿੰਦਰ ਜੌਹਲ ਨੇ ਕਿਹਾ ਕਿ ਸ੍ਰੀ ਜਗਦੀਸ਼ ਸਿੰਘ ਵਰਿਆਮ ਜੀ ਦੀ ਲਗਨ ਤੇ ਉਨ੍ਹਾਂ ਦੇ ਸਿਰੜ ਦਾ ਮੈਂ ਕਾਇਲ ਹਾਂ ।

ਡਰਾਮਈ ਅੰਦਾਜ਼ ਤੇ ਕਾਵਿਕ ਸ਼ਬਦਾਵਲੀ ਰਾਹੀਂ ਪੰਜਾਬੀ ਦੇ ਉੱਘੇ ਨਾਵਲਕਾਰ ਅਤੇ ਮਾਲਵੇ ਦੀ ਰੂਹ ਸ੍ਰੀ ਓਮ ਪ੍ਰਕਾਸ਼ ਗਾਸੋ ਜੀ ਨੇ ਮੰਚ-ਸੰਚਾਲਨ ਦੀ ਐਸੀ ਭੂਮਿਕਾ ਨਿਭਾਈ ਕਿ ਸਰੋਤੇ ਅੱਸ਼-ਅੱਸ਼ ਕਰਨੋ ਰਹਿ ਨਾ ਸਕੇ । ਸ੍ਰੀ ਗੁਰਮੁਖ ਸਿੰਘ ਸ਼ਾਹ ਅਤੇ ਮਾਸਟਰ ਅਮਰੀਕ ਸਿੰਘ ਹੋਰਾਂ ਨੇ ਮੰਚ-ਸੰਚਾਨ ਵਿਚ ਸ੍ਰੀ ਗਾਸੋ ਜੀ ਦਾ ਸਾਥ ਦਿੱਤਾ । ਉਪਰੰਤ ਸਮਾਗਮ ਇਚ ਉਚੇਚੇ ਤੌਰ ਤੇ ਸ਼ਾਮਿਲ ਹੋਏ ਸਾਹਿਤਕਾਰਾਂ ਨੂੰ ਸਵਰਗੀ ਤਰਨ ਸਿੰਘ ਵਹਿਮੀ ਜੀ ਦੀ ਯਾਦ ਵਿਚ ਮੋਮੈਂਟੋ ਤੇ ਸ਼ਾਲ ਸ: ਜਗਦੀਸ਼ ਸਿੰਘ ਵਰਿਆਮ ਹਥੀਂ ਭੇਟ ਕੀਤੇ ਗਏ ।

ਸਵਰਗੀ ਤਰਨ ਸਿੰਘ ਵਹਿਮੀ ਜੀ ਦੇ ਸਪੁੱਤਰ ਤੇ ਉੱਘੇ ਸ਼ਾਇਰ ਸ੍ਰੀ ਸਾਧੂ ਸਿੰਘ 'ਕਿਸਾਨ' ਜੀ ਨੇ ਜਿੱਥੇ ਅਪਣੇ ਪਿਤਾ ਨੂੰ ਸ਼ਰਧਾਂਜਲੀ ਵਜੋਂ ਉਨ੍ਹਾਂਦੀਆਂ ਕਿਰਤਾਂ ਨੂੰ ਛਪਾਇਆ ਹੈ ਉੱਥੇ ਉਨ੍ਹਾਂ ਦੀ ਅਣਥੱਕ ਲਗਣ ਅਤੇ ਦੇਖ-ਰੇਖ ਅਧੀਨ ਸੰਪਨ ਹੋਇਆ ਇਹ ਸਮਾਗਮ ਲੋਕਾਂ ਦੀ ਵਿਆਪਕ ਸ਼ਮੂਲੀਅਤ ਕਰਕੇ ਸਾਹਿਤਕ ਹੋਣ ਦੇ ਬਾਵਜੂਦ ਇਕ ਲੋਕ-ਮੇਲਾ ਦਿਸ ਰਿਹਾ ਸੀ । ਲੋਕ-ਮੇਲਾ ਉਸ ਰੂਹਾਨੀ ਸ਼ਾਇਰ ਨੂੰ ਅਤਿ ਨਿੱਘੀ ਸ਼ਰਧਾਂਜਲੀ ਦਾ ਪ੍ਰਤੱਖ ਪ੍ਰਮਾਣ ਹੈ

ਇਸ ਸਮਾਗਮ ਵਿਚ ਇਲਾਕੇ ਦੇ ਬਹੁਤ ਸਾਰੇ ਵਿਦਵਾਨਾਂ ਨੇ ਅਪਣੇ ਇਸ ਸਾਹਿਤਕਾਰ ਨੂੰ ਸ਼ਰਧਾਂਜਲੀ ਦੇ ਫੁੱਲ ਭੇਟ ਕੀਤੇ ।

ਮਾਸਟਰ ਨਿਹਾਲ ਸਿੰਘ ਜੀ ਅਤੇ ਕਾਮਰੇਡ ਸਵਰਨ ਸਿੰਘ ਵਿਰਕ ਨੇ ਵਹਿਮੀ ਜੀ ਨੂੰ ਭਾਵ ਭਿਨੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ । ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ ਲੋਕਾਂ ਦਾ ਪ੍ਰੇਮ ਹੀ ਉਸ ਦੀ ਪੂੰਜੀ ਹੈ ।

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਉਘੇ ਕਵੀਆਂ ਸ: ਗੁਰਦਿਆਲ ਸਿੰਘ ਪ੍ਰੀਤ (ਪ੍ਰਧਾਨ) ਹਰਭਜਨ ਸਿੰਘ ਪਰਵਾਨਾ (ਸਕੱਤਰ) ਸ. ਬਲਬੀਰ ਢਿਲੋਂ, ਹਰਭਜਨ ਸਿੰਘ ਰਾਜਾ, ਗੁਰਬਖ਼ਸ਼ ਸਿੰਘ ਰਾਮਪੁਰੀ, ਸਵਰਨ ਸਿੰਘ ਚੀਮਾ, ਪੂਰਨ ਸਿੰਘ ਨਿਰਾਂਲਾ, ਵਰਿਆਮ ਸਿੰਘ ਪਿਆਸਾ, ਗੁਰਮੇਲ ਸਿੰਘ ਧੰਜਲ, ਹਰਸਾ ਸਿੰਘ ਬਾਠ, ਕਿਹਰ ਸਿੰਘ ਹਮਰਾਹੀ (ਮੋਹਾਲੀ) ਤੋਂ ਇਲਾਵਾ ਉਘੇ ਇਲਾਕਾ ਨਿਵਾਸੀ, ਸ. ਕਰਮ ਸਿੰਘ ਪਟਵਾਂਰੀ (ਸਿਰਸਾ) ਸ: ਆਤਮਾ ਸਿੰਘ ਜੌਹਲ ਸੰਪਾਦਕ ਸਤਿਜੁਗ, ਸ. ਗੁਰਦੀਪ ਸਿੰਘ ਸਰਪੰਚ ਸੰਤ ਨਗਰ, ਸ੍ਰੀ ਮੁਖਤਿਆਰ ਸਿੰਘ ਨੰਬਰਦਾਰ ਸੰਤ ਨਗਰ, ਪ੍ਰਿੰਸੀਪਲ ਯਸ਼ ਜੀ, ਸੰਤ ਗੁਰਦਿਆਲ ਸਿੰਘ, ਰਤਨ ਸਿੰਘ, ਹਰਬੰਸ ਸਿੰਘ ਤੇ ਬਹੁਤ ਸਾਰੇ ਬਾਗੜੀ ਚੌਧਰੀ ਵੀ ਸਮਾਗਮ ਵਿਚ ਹਾਜ਼ਰ ਸਨ ।

# ਵਡ ਪ੍ਰਤਾਪੀ ਸਤਿਗੁਰੂ...

—ਜਸਪਾਲ ਕੌਰ

ਯੁਗ ਪੁਰਸ਼, ਸਰਬ ਗੁਣ ਸੰਪਨ, ਨੀਚੋਂ ਊਚ ਕਰਨ ਵਾਲੇ, ਸੱਚੇ ਤੇ ਸੁੱਚੇ ਅਰਥਾਂ ਵਿਚ ਮਾਨਵਵਾਦ ਦਾ ਸਨੇਹਾ ਦੇਣ ਵਾਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚੇਤ ਵਦੀ ਤੀਜ, ੧੯੪੬ ਬਿਕ੍ਰਮੀ ਅਨੁਸਾਰ ੯ ਮਾਰਚ ੧੮੯੦ ਈ: ਨੂੰ ਇਸ ਧਰਤੀ ਤੇ ਅਵਤਾਰ ਧਾਰਿਆ ਤੇ ਇਸਨੂੰ ਪਾਵਨ-ਪਵਿਤਰ ਕੀਤਾ। ਇਸ ਜਨਮ ਮਿਤੀ ਅਨੁਸਾਰ ੧੯੯੦ ਦਾ ਚਲਦਾ ਵਰ੍ਹਾ ਉਨ੍ਹਾਂ ਦੇ ਜਨਮ ਸ਼ਤਾਬਦੀ ਵਰ੍ਹੇ ਦੇ ਤੌਰ ਤੇ ਮਨਾਇਆ ਜਾ ਰਿਹਾ ਹੈ। ਇਸ ਲਈ ਨਾਮਧਾਰੀਆਂ ਵਲੋਂ ਸਾਹਿਤਕ ਤੇ ਹੋਰ ਰਚਨਾਮਕ ਕੰਮ ਕਰਕੇ, ਉਹਨਾਂ ਦੇ ਪਾਏ ਪੂਰਨਿਆਂ ਤੇ ਚਲਣ ਲਈ ਹਰ ਇਕ ਸ਼ਖ਼ਸ ਨੂੰ ਪ੍ਰੇਰਨਾ ਦਿੱਤੀ ਜਾ ਰਹੀ ਹੈ ਤੇ ਹਾਜਰਾ-ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਨਾਮਧਾਰੀ ਪ੍ਰਾਪਤ ਕਰ ਰਹੇ ਹਨ। 'ਸੁਰਿੰਦਰ ਕੌਰ ਖਰਲ' ਵੀ ਨਾਮਧਾਰੀ ਸਮਾਜ ਵਿਚੋਂ ਹੀ ਹਨ। ਸਾਹਿਤ ਰਚਨਾ ਕਾਰਜ ਖੇਤਰ ਵਿਚ ਉਚੇਚਾ ਨਾਂ ਲੈਣ ਯੋਗ ਹਨ। ਉਹਨਾਂ ਨੇ ਇਸ ਸਮੇਂ ਨਾਮਧਾਰੀ ਸਮਾਜ ਨੂੰ 'ਵਡ ਪ੍ਰਤਾਪੀ ਸਤਿਗੁਰੂ' ਸਿਰਲੇਖ ਹੇਠ ਪੁਸਤਕ ਦੇ ਕੇ, ਸਤਿਗੁਰੂ ਜੀ ਦਵਾਰਾ ਕੀਤੇ ਕਾਰਜਾਂ ਪ੍ਰਤੀ ਰਚੇ ਜਾ ਰਹੇ ਸਾਹਿਤ ਵਿਚ ਉਚੇਚਾ ਤੇ ਵਿਸ਼ੇਸ਼ ਵਾਧਾ ਕੀਤਾ ਹੈ। ਇਸ ਰਚਨਾ ਤੋਂ ਪਹਿਲਾਂ ਉਹਨਾਂ ਨੇ ਤਿੰਨ ਪੁਸਤਕਾਂ ਤ੍ਰਿਸ਼ਨਾ (ਕਹਾਣੀ ਸੰਗ੍ਰਹਿ ੧੯੮੭), ਰੂਹ ਪੰਜਾਬ ਦੀ (ਮਹਾਰਾਣੀ (ਜਿੰਦ ਕੌਰ ੧੯੯੦) ਤੇ ਮਹਾਂਬਲੀ ਰਣਜੀਤ ਸਿੰਘ (ਛਪਾਈ ਅਧੀਨ) ਦਿੱਤੀਆਂ ਹਨ। ਉਹਨਾਂ ਦੀਆਂ ਪਿਛਲੀਆਂ ਦੋ ਰਚਨਾਵਾਂ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਉਹ ਸੂਰਮਿਆਂ ਤੇ ਬਹਾਦਰਾਂ ਦੀਆਂ ਜੀਵਨੀਆਂ ਲਿਖਣ ਵਿਚ ਵਧੇਰੇ ਰੁਚੀ ਰਖਦੇ ਹਨ ਪਰ ਹੱਥਲੀ ਪੁਸਤਕ 'ਵਡ ਪ੍ਰਤਾਪੀ ਸਤਿਗੁਰੂ' ਵਿਚ ਇਹਨਾਂ ਨੇ ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨੀ ਨੂੰ ਬੜੇ ਰੌਚਕ ਢੰਗ ਨਾਲ ਪੇਸ਼ ਕੀਤਾ ਹੈ। ਅਵਤਾਰ ਧਾਰਨ ਤੋਂ ਲੈਕੇ ਦੇਹ ਦਾ ਉਹਲਾ ਕਰਨ ਤਕ, ਜੀਵਨ ਦੇ ਹਰ ਮਹਤਵ ਪੂਰਨ ਕਾਂਢ ਨੂੰ ਅਛੂਤਾ ਨਹੀਂ ਛਡਿਆ। ਇਹ ਗੱਲ ਵੱਖਰੀ ਹੈ ਕਿ ਬਹੁਤੇ ਵਿਸਥਾਰ ਨਾਲ ਜੀਵਨ-ਘਟਨਾਵਾਂ ਨੂੰ ਨਹੀਂ ਲਿਆ ਪਰ ਤੱਥ ਤੇ ਤੱਤ ਨੂੰ ਅੱਖੋਂ ਪਰੋਖੇ ਨਹੀਂ ਹੋਣ ਦਿੱਤਾ। ਜਾਂ ਜੇਕਰ ਥੋੜਾ ਜਿਹਾ ਹੋਰ ਵਿਸਥਾਰ ਨਾਲ ਲਿਖਿਆ ਜਾਂਦਾ ਤਾਂ ਹੋਰ ਵਧੇਰਾ ਗਿਆਨ ਮਿਲਦਾ। ਨਿੱਕੇ-ਨਿੱਕੇ ਸਿਰਲੇਖ ਦੇ ਕੇ ਹਰ ਪੜਾਅ ਨੂੰ ਸਰਲ, ਸਥੇਠ ਪੰਜਾਬੀ ਵਿਚ ਬਿਆਨ ਕੀਤਾ ਹੈ ਜਿਵੇਂ :—ਮਾਂ ਬੋਲੀ ਪੰਜਾਬੀ, ਨਾਮਧਾਰੀ ਇਤਿਹਾਸ ਨੂੰ ਦੇਣ, ਗੋਪਾਲਨ, ਸੰਗੀਤ ਆਦਿ। ਇਸ ਪੁਸਤਕ ਦੇ ਮੁੱਢਲੇ ਪੰਨੇ ਪੜ੍ਹਿਆਂ ਕੁਝ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਇਹ ਤਾਰਾ ਸਿੰਘ 'ਅਨਜਾਣ' ਤੇ ਜਸਵਿੰਦਰ ਸਿੰਘ ਦਵਾਰਾ ਸੰਪਾਦਿਤ ਪੁਸਤਕ 'ਬਡ ਪਰਤਾਪ ਸੁਨਿਓ ਪ੍ਰਭ ਤੁਮਰੋ' ਦਾ ਸੰਖੇਪ ਰੂਪ ਹੈ।

ਸੁਰਿੰਦਰ ਕੌਰ ਨੇ ਇਸ ਪੁਸਤਕ ਵਿਚ ਸਤਿਗੁਰਾਂ ਦੇ ਜੀਵਨ ਦੇ ਹਰ ਪੱਖ ਨੂੰ ਧਿਆਨ ਗੋਚਰੇ ਰਖਿਆ ਹੈ। ਗੋਪਾਲਨ ਦੇ ਰੂਪ ਵਿਚ ਗਊਆਂ ਦੀ ਸੇਵਾ ਕਰਾਉਂਦੇ ਤੇ ਆਪ ਵੀ ਕਰਦੇ ਸਨ ਜਿਸਦੇ ਫਲਸਵਰੂਪ ਸਭ ਤੋਂ ਵੱਧ ਦੁਧ, ਮੱਖਣ ਦੇ ਕੇ ਗਊਆਂ ਇਨਾਮ ਜਿੱਤਦੀਆਂ ਸਨ। ਆਪ ਕੇਵਲ ਸੰਗੀਤ ਦੇ ਰਸੀਏ ਹੀ ਨਹੀਂ ਸਨ ਸਗੋਂ ਆਪ ਦਿਲਰੁਬਾ ਦੀਆਂ ਤਾਰਾਂ ਨੂੰ ਆਪਣੇ ਕਰ ਕਮਲਾਂ ਦਾ ਸਪਰਸ਼ ਦੇ ਕੇ ਅਲਾਹੀ ਧੁਨਾਂ ਵਜਾਂਦੇ ਤੇ ਗੁਰਬਾਣੀ ਦਾ ਗਾਇਨ ਕਰਦੇ ਸਨ। ਆਨੰਦ ਬਖਸ਼ਦੇ ਸਨ। ਧਰਮ ਦੇ ਸਹੀ ਪਹਿਰੇਦਾਰ ਦੇ ਰੂਪ ਵਿਚ ਵੱਖ-ਵੱਖ ਧਰਮਾਂ ਦੇ ਪੈਰੋਕਾਰਾਂ ਨੂੰ ਸੱਦ ਕੇ ਕਾਨਫਰੰਸਾਂ ਕਰਵਾਂਦੇ, ਅਨੇਕਤਾ ਵਿਚ ਏਕਤਾ ਦੀ ਗੱਲ ਕਰਰਦੇ। ਇਸ ਗੱਲ ਵਿਚ ਅਚੇਤ ਤੌਰ ਤੇ ਹੀ ਨਿਮਰਤਾ ਦਾ ਸੁਨੇਹਾ ਮਿਲਦਾ ਹੈ। ਰਾਜਨੈਤਿਕ ਪੱਖ ਤੋਂ ਕਾਂਗਰਸ ਨਾਲ ਮਿਲਕੇ ਚਲਣਾ, ਦੇਸ ਦੀ ਅਜ਼ਾਦੀ ਦੀ ਲਹਿਰ ਵਿਚ ਸਰਗਰਮ ਹਿੱਸਾ ਪਾਣਾ ਦੇਸ਼ ਭਗਤੀ ਦਾ ਪਾਠ ਪੜ੍ਹਾ ਜਾਂਦਾ ਹੈ।

ਅਰਸਤੂ ਅਨੁਸਾਰ ਮਨੁੱਖ ਇਕ ਸਮਾਜਿਕ ਜੀਵ ਹੈ। ਪ੍ਰਾਣੀ ਦਾ ਸਮਾਜ ਤੋਂ ਬਿਨਾ ਜੀਵਨ ਸੰਭਵ ਨਹੀਂ। ਪਰ ਜੇਕਰ ਇਹ ਸਮਾਜ ਗਲੀਆਂ ਸੜੀਆਂ, ਤਰੱਕੀਆਂ ਰਹੁ-ਰੀਤਾਂ ਦੀ ਸੜਾਂਦ ਮਾਰਦਾ ਹੈ ਤਾਂ ਯੁਗ ਪੁਰਸ਼ ਇਨ੍ਹਾਂ ਰੂੜੀਆਂ ਦਾ ਮਲੀਆਮੇਟ ਕਰਕੇ ਨਵੀਆਂ, ਸੱਜਰੀਆਂ ਹਰ ਮਨੁੱਖ ਨੂੰ ਸੁੱਖ ਦੇਣ ਵਾਲੀਆਂ ਰਹੁ ਰੀਤਾਂ ਨੂੰ ਸ਼ੁਰੂ ਕਰਕੇ ਸਮਾਜ ਰੂਪੀ ਫੁੱਲ ਨੂੰ ਮਹਿਕਾਂ ਵੰਡਣ ਵਾਲਾ ਬਣਾ ਦੇਂਦਾ ਹੈ। ਸੁਰਿੰਦਰ ਕੌਰ ਨੇ ਸਤਿਗੁਰੂ ਜੀ ਨੂੰ ਇਸੇ ਰੂਪ ਵਿਚ ਪੇਸ਼ ਕੀਤਾ ਹੈ। ਅਡੰਬਰ ਭਰੀਆਂ ਵਿਆਹ ਦੀਆਂ ਰਸਮਾਂ ਨੂੰ ਬਦਲਕੇ ਆਡੰਬਰਹੀਨ ਰਸਮਾਂ ਪ੍ਰਚਲਤ ਕੀਤੀਆਂ। ਫਜ਼ੂਲ ਖ਼ਰਚੀ ਬੰਦ ਕਰਵਾਈ। ਆਨੰਦ ਦੀ ਮਰਿਯਾਦਾ ਨੂੰ ਸਥਾਪਤ ਕੀਤਾ। ਮੇਲਿਆਂ ਵਿਚ ਵਿਆਹ ਕਰਨੇ ਸ਼ੁਰੂ ਕੀਤੇ। ਪੁਰਾਣੀ ਪ੍ਰਥਾ ਨੂੰ ਖ਼ਤਮ ਕਰਕੇ ਹਵਨ ਤੇ ਆਦਿ ਗ੍ਰੰਥ ਸਾਹਿਬ 'ਚੋਂ ਲਾਵਾਂ ਪੜ੍ਹਨ ਦੀ ਰਹੁ ਰੀਤ ਚਲਾਈ। ਸਤਿਗੁਰੂ ਜੀ ਸਮਝਦੇ ਸਨ ਕਿ ਜਿਸ ਸਮਾਜ

ਵਿਚ ਇਸਤਰੀ ਜਾਤੀ ਦਾ ਸਤਿਕਾਰ ਨਹੀਂ ਹੋਵੇਗਾ। ਉਹ ਸਮਾਜ ਕਦੇ ਵੀ ਤਰੱਕੀ ਨਹੀਂ ਕਰ ਸਕਦਾ। ਸਤਿਗੁਰੂ ਨਾਨਕ ਜੀ ਦੇ ਮਹਾਂਵਾਕ 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ'॥ ਅਨੁਸਾਰ ਇਸਤਰੀ ਜਾਤੀ ਦਾ ਆਦਰ ਸਤਿਕਾਰ ਕਰਵਾਣ ਲਈ, ਉਹਨਾਂ ਨੂੰ ਪੜ੍ਹਾਨ ਦੀ ਪ੍ਰੇਰਨਾ ਦਿੱਤੀ। ਛੋਟੀ ਉਮਰੇ ਵਿਆਹ ਦਾ ਖੰਡਨ ਕੀਤਾ, ਵਿਧਵਾ-ਵਿਆਹ ਦੀ ਮਨਜ਼ੂਰੀ ਦਿੱਤੀ, ਕੁੜੀ ਦੇ ਜਨਮ ਤੇ ਉਸਨੂੰ ਮਾਰਨ ਦੀ ਰੀਤ ਨੂੰ ਖਤਮ ਕਰਨ ਦਾ ਪ੍ਰਯਾਸ ਕੀਤਾ। ਇਸ ਪ੍ਰਕਾਰ ਇਸਤਰੀਆਂ ਦਾ ਆਦਰ ਸਤਿਕਾਰ ਕਰਾਕੇ ਉਹਨਾਂ ਨੂੰ ਉੱਚਾ ਚੁੱਕਿਆ।

ਸਤਿਗੁਰੂ ਰਾਮ ਸਿੰਘ ਜੀ ਨੇ ਨਾ ਮਿਲਵਰਤਣ ਲਹਿਰ ਮਹਾਤਮਾ ਗਾਂਧੀ ਜੀ ਤੋਂ ਪਹਿਲਾਂ ਚਲਾਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੰਡਾਰੇ ਸਮੇਂ ਉਜੜਕੇ ਆਏ ਲੋਕਾਂ ਨੂੰ ਜ਼ਮੀਨ ਦੇ ਕੇ ਵਿਨੋਬਾਭਾਵੇ ਤੋਂ ਪਹਿਲਾਂ ਭੂਦਾਨ ਯੁੱਗ ਦਾ ਆਰੰਭ ਕੀਤਾ। ਇਹਨਾਂ ਦੇ ਦਰ ਤੋਂ ਕੋਈ ਵੀ ਖਾਲੀ ਨਹੀਂ ਸੀ ਮੁੜਦਾ। ਆਪ ਨੇ ਸਤਿਗੁਰੂ ਅਮਰਦਾਸ ਜੀ ਦਵਾਰਾ ਚਲਾਈ ਲੰਗਰ ਦੀ ਰੀਤ ਨੂੰ ਅੱਗੇ ਤੋਰ ਕੇ ਸਮਾਜਵਾਦ ਦਾ ਨਜ਼ਾਰਾ ਵਿਖਾਇਆ। ਆਪ ਬਿਨਾ ਕਿਸੇ ਵਿਤਕਰੇ ਦੇ ਲੰਗਰ 'ਚ ਆਏ ਜੀਅ ਨੂੰ ਲੰਗਰ ਛਕਾਕੇ ਉਸਦੇ, ਪੇਟ ਦੀ ਅੱਗ ਸ਼ਾਂਤ ਕਰਾਂਦੇ। ਉਪਰੋਕਤ ਪੱਖ 'ਖਰਲ' ਦੀ ਪੁਸਤਕ ਵਿਚ ਉਜਾਗਰ ਹੁੰਦੇ ਹਨ।

ਸਤਿਗੁਰੂ ਜੀ ਇਹ ਜਾਣਦੇ ਸਨ ਕਿ ਬੱਚੇ ਹੀ ਕਲ੍ਹ ਦੇ ਨਾਗਰਿਕ ਹਨ। ਇਸ ਲਈ ਆਪ ਉਹਨਾਂ ਨੂੰ ਰੱਜ ਕੇ ਪਿਆਰ ਵੰਡਦੇ। ਉਹਨਾਂ ਦੇ ਵਿਕਾਸ ਲਈ ਪੰਜਾਬੀ ਵਿਚ ਦੈਨਿਕ, ਸਪਤਾਹਿਕ, ਮਾਸਿਕ ਪੱਤਰ-ਪੱਤਰਿਕਾਵਾਂ ਛਪਵਾਂਦੇ। ਪ੍ਰੈਸ ਵੀ ਆਪ ਨੇ ਇਸ ਕਾਰਜ ਲਈ ਲਵਾਈ ਸੀ। ਚੰਗੇ ਸਾਹਿਤ ਨੂੰ ਪੜ੍ਹਕੇ ਕਲ੍ਹ ਦੇ ਨਾਗਰਿਕ ਆਦਰਸ਼ ਨਾਗਰਿਕ ਬਣ ਸਕਣ। ਇਸਦੇ ਨਾਲ ਹੀ ਉਹਨਾਂ ਨੇ ਸਭ ਦਾ ਚੰਗੀ ਸਿਹਤ ਬਣਾਨ ਵੱਲ ਵੀ ਧਿਆਨ ਖਿੱਚਿਆ ਕਿਉਂਕਿ ਉਹ ਜਾਣਦੇ ਸਨ ਸਵਸਥ ਸਰੀਰ ਵਿਚ ਹੀ ਸਵਸਥ ਦਿਮਾਗ ਨਿਵਾਸ ਕਰਦਾ ਹੈ। ਇਸ ਲਈ ਕਸਰਤ ਕਰਨ, ਖੇਡਾਂ ਵਲ ਧਿਆਨ ਦੇਣ, ਹਿੱਸਾ ਲੈਣ ਲਈ ਸਭ ਨੂੰ ਪ੍ਰੇਰਿਆ। ਮਨੁੱਖੀ ਬਿਮਾਰੀਆਂ ਦਾ ਇਲਾਜ ਤਾਂ ਉਹ ਕਰਦੇ ਹੀ ਸਨ, ਜਾਨਵਰਾਂ ਦੇ ਰੋਗਾਂ ਦੀਆਂ ਦਵਾਈਆਂ ਦਾ ਵੀ ਉਹਨਾਂ ਕੋਲ ਅਟੁੱਟ ਭੰਡਾਰ ਸੀ।

'ਖਰਲ' ਨੇ ਆਪਣੀ ਪੁਸਤਕ ਵਿਚ ਇਹ ਵੀ ਦਸਿਆ ਹੈ ਕਿ ਅਨੇਕਤਾ ਵਿਚ ਏਕਤਾ ਕਾਇਮ ਕਰਨ ਵਾਲੇ ਉਹ ਪਹਿਲੇ ਮਹਾਂਪੁਰਖ ਸਨ। ਹਰ ਧਰਮ ਦੀਆਂ ਚੰਗੀਆਂ ਗੱਲਾਂ ਨੂੰ ਅਪਨਾਣ ਲਈ ਪ੍ਰੇਰਦੇ। ਨਿਰਪੱਖ ਤੌਰ ਤੇ ਸਭ ਨੂੰ ਨਾਮ ਸਿਮਰਨ ਦੀ ਪ੍ਰੇਰਨਾ ਦੇਂਦੇ। ਨਾਮਧਾਰੀ ਮਰਿਯਾਦਾ ਅਨੁਸਾਰ ਸੰਗਤ ਨੂੰ ਜੀਵਨ ਜਾਚ ਦੱਸਦੇ। ਸਾਦਾ ਜੀਵਨ ਤੇ ਉੱਚ ਸੋਚਣੀ ਦੀ ਗੱਲ ਸਮਝਾਂਦੇ। ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਨੂੰ ਅਥਾਹ ਪਿਆਰ ਕਰਦੇ ਸਨ। ਮਾਂ ਬੋਲੀ ਪੰਜਾਬੀ ਵਿਚ ਸਾਹਿਤ ਰਚਨਾ ਕਰਵਾਕੇ ਸਾਹਿਤ ਵਿਚ ਯੋਗਦਾਨ ਪਾਇਆ। ਇਸ ਪ੍ਰਕਾਰ ਅਸੀਂ ਦੇਖਦੇ ਹਾਂ ਕਿ ਉਕਤ ਸਾਰੇ ਪੱਖ 'ਖਰਲ' ਦੀ ਕਿਰਤ ਵਿਚ ਉਜਾਗਰ ਹੋਏ ਹਨ।

ਕਿਸੇ ਸਿਆਣੇ ਨੇ ਕਿਹਾ ਹੈ ਰਚਨਾ ਦੇ ਥੀਮ ਦੇ ਅਨੁਰੂਪ ਹੀ ਸ਼ਬਦਾਵਲੀ ਹੋਵੇ ਤਾਂ ਸੋਨੇ ਤੇ ਸੁਹਾਗੇ ਦਾ ਕੰਮ ਹੁੰਦਾ ਹੈ। ਇਸ ਪੁਸਤਕ ਵਿਚ ਸ਼ਬਦਾਵਲੀ ਥੀਮ ਦੇ ਅਨੁਰੂਪ ਹੋਣ ਕਰਕੇ ਲੇਖਿਕਾ ਵਧਾਈ ਦੀ ਪਾਤਰ ਹੈ। ਭਾਸ਼ਾ ਵਿਚ ਟਾਂਵੇ-ਟਾਂਵੇ ਉਰਦੂ ਤੇ ਹਿੰਦੀ ਦੇ ਸ਼ਬਦ ਵਰਤੇ ਗਏ ਹਨ ਜਿਵੇਂ:—ਮਨਸੂਖ, ਨਿਗਰਾਨੀ, ਹਕੂਮਤ ਆਦਿ। ਭਾਸ਼ਾ ਕੇਂਦਰੀ ਪੰਜਾਬੀ ਹੈ। ਸਤਿਗੁਰੂ ਜੀ ਦੇ ਬਚਨਾਂ ਦਾ ਹੂਬਹੂ ਉਤਾਰਾ ਦੇਕੇ, ਫੋਟੋਆ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਾਕੇ ਪੁਸਤਕ ਨੂੰ ਨਿਖਾਰਿਆ ਗਿਆ ਹੈ। ਸਰਲ, ਸਪੱਸ਼ਟ ਬੋਲੀ ਹੈ। ਮੁਹਾਵਰਿਆਂ ਦੀ ਠੀਕ ਵਰਤੋਂ ਹੋਈ ਹੈ। ਬੱਚਿਆਂ ਲਈ ਇਹ ਪੁਸਤਕ ਅਤੀ ਲਾਭਦਾਇਕ ਸਿੱਧ ਹੋਵੇਗੀ। ਉਹਨਾਂ ਦੇ ਨਾਮਧਾਰੀ ਇਤਿਹਾਸ ਪ੍ਰਤੀ ਗਿਆਨ ਵਿਚ ਚੰਗਾ ਵਾਧਾ ਕਰੇਗੀ। ਹਰ ਕੋਈ ਇਸ ਪੁਸਤਕ ਨੂੰ ਪੜ੍ਹਕੇ, ਪ੍ਰੇਰਨਾ ਲੈਕੇ ਆਪਣੇ ਜੀਵਨ ਨੂੰ ਸਹੀ ਅਰਥਾਂ ਵਿਚ ਚੰਗੇਰਾ ਬਣਾ ਸਕਦਾ ਹੈ।

ਖ਼ ਬ ਰ ਨਾ ਮਾ

# ਗੁਰਮਤਿ ਸੰਗੀਤ ਤੇ ਸੈਮੀਨਾਰ

ਪਟਿਆਲਾ : ਪਿਛਲੇ ਦਿਨੀਂ ਪੰਜਾਬੀ ਯੂਨੀਵਰਸਟੀ ਪਟਿਆਲਾ ਦੇ ਸੈਨੇਟ ਹਾਲ ਵਿਚ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਵਲੋਂ ਯੂ. ਜੀ. ਸੀ. ਦੇ ਸਹਿਯੋਗ ਨਾਲ ਗੁਰਮਤਿ ਸੰਗੀਤ ਉਤੇ ਦੋ ਰੋਜ਼ਾ ਸੈਮੀਨਾਰ ਦਾ ਆਯੋਜਨ ਕੀਤਾ ਗਿਆ। ਇਸ ਵਿਸ਼ੇ ਉਤੇ ਇਹ ਪਹਿਲਾ ਸੈਮੀਨਾਰ ਸੀ ਜਿਸਦਾ ਉਦਘਾਟਨ ਵਾਈਸ-ਚਾਂਸਲਰ ਸਾਹਿਬ ਡਾ. ਐਚ. ਕੇ. ਮਨਮੋਹਨ ਸਿੰਘ ਨੇ ਕੀਤਾ ਅਤੇ ਪ੍ਰਧਾਨਗੀ ਉਘੇ ਸ਼ਾਸਤਰੀ ਗਾਇਕ ਸਿੰਘ ਬੰਧੂ (ਸ. ਤੇਜਪਾਲ ਸਿੰਘ,ਸ. ਸੁਰਿੰਦਰ ਸਿੰਘ) ਨੇ ਕੀਤੀ। ਇਸ ਸੈਮੀਨਾਰ ਦੇ ਉਦਘਾਟਨੀ ਸੈਸ਼ਨ ਵਿਚ ਮੁਖ ਵਕਤ੍ਰਾ ਵਜੋਂ ਪ੍ਰਿ. ਸਤਿਬੀਰ ਸਿੰਘ ਤੇ ਡਾ. ਅਜੀਤ ਸਿੰਘ ਪੈਂਤਲ ਨੇ ਆਪਣੇ ਵਿਚਾਰ ਰਖੇ। ਸਿੰਘ ਬੰਧੂ, ਡਾ. ਅਜੀਤ ਸਿੰਘ ਪੈਂਤਲ, ਸ੍ਰੀਮਤੀ ਸੁਰਜੀਤ ਕੌਰ ਸੁਪਤਨੀ ਸਵ: ਪ੍ਰੋ. ਤਾਰਾ ਸਿੰਘ, ਅਕਾਲ ਤਖਤ ਦੇ ਜਥੇਦਾਰ ਮਨਜੀਤ ਸਿੰਘ ਤੇ ਪ੍ਰਿ. ਸਤਿਬੀਰ ਸਿੰਘ ਦਾ ਵਿਸ਼ੇਸ਼ ਰੂਪ ਵਿਚ ਸਨਮਾਨ ਕੀਤਾ ਗਿਆ। ਸ. ਸੁਰਿੰਦਰ ਸਿੰਘ ਖਹਿਰਾ ਮੁਖੀ, ਨੇ ਵਿਭਾਗ ਵਲੋਂ ਸਭ ਨੂੰ ਜੀ ਆਇਆ ਆਖਿਆ।

ਸੈਮੀਨਾਰ ਵਿਚ ਡਾ. ਜਾਗੀਰ ਸਿੰਘ, ਡਾ. ਦਰਸ਼ਨ ਸਿੰਘ ਨਰੂਲਾ, ਡਾ. ਜਸਬੀਰ ਸਿੰਘ ਸਾਬਰ, ਪ੍ਰੋ. ਕੁਲਵੰਤ ਸਿੰਘ ਗਰੇਵਾਲ ਅਤੇ ਡਾ. ਗੁਰਨਾਮ ਸਿੰਘ ਨੇ ਖੋਜ ਪੱਤਰ ਪ੍ਰਸਤੁਤ ਕੀਤੇ।

ਵਿਵਹਾਰਕ ਸੈਸ਼ਨ ਵਿਚ ਹੋਰਨਾਂ ਤੋਂ ਇਲਾਵਾ ਡਾ. ਅਜੀਤ ਸਿੰਘ ਪੈਂਤਲ, ਡਾ. ਜਗੀਰ ਸਿੰਘ, ਡਾ. ਗੁਰਨਾਮ ਸਿੰਘ, ਪ੍ਰੋ. ਅਮ੍ਰਿਤਪਾਲ ਸਿੰਘ ਆਦਿ ਨੇ ਆਪਣੇ ਗਾਇਨ ਦੁਆਰਾ ਸਰੋਤਿਆਂ ਨੂੰ ਨਿਹਾਲ ਕੀਤਾ।

ਸੈਮੀਨਾਰ ਦੁਆਰਾ ਜਿਥੇ 'ਗੁਰਮਤਿ ਸੰਗੀਤ' ਦੀ ਸਹੀ ਪਹਿਚਾਣ ਸਥਾਪਤ ਕਰਨ ਦਾ ਯਤਨ ਕੀਤਾ ਗਿਆ ਉਥੇ ਇਸ ਦੇ ਸਾਸ਼ਤਰ ਤੇ ਵਿਵਹਾਰ ਨੂੰ ਸਮਾਨਅੰਤਰ ਰੂਪ ਵਿਚ ਵਿਸ਼ਲੇਸ਼ਿਤ ਕਰਦਿਆਂ ਇਸਦੀ ਪੁਨਰ ਸੁਰਜੀਤੀ ਉਤੇ ਬਲ ਦਿਤਾ ਗਿਆ। ਇਸ ਸੈਮੀਨਾਰ ਨੂੰ ਆਯੋਜਿਤ ਕਰਨ ਦਾ ਸਿਹਰਾ ਡਾ. ਗੁਰਨਾਮ ਸਿੰਘ, ਡਾਇਰੈਕਟਰ ਸੈਮੀਨਾਰ ਤੇ ਸ. ਸੁਰਿੰਦਰ ਸਿੰਘ ਖਹਿਰਾ (ਮੁਖੀ) ਸਿਰ ਹੈ ਜਿਨ੍ਹਾਂ ਨੇ ਰਾਤ ਦਿਨ ਇਕ ਕਰਕੇ ਅਨੇਕ 'ਗੁਰਮਤਿ ਸੰਗੀਤ' ਪ੍ਰੇਮੀਆਂ ਨੂੰ ਇਸ ਮੰਚ ਉਤੇ ਇਕੱਤਰ ਕੀਤਾ। ਇਸ ਸੈਮੀਨਾਰ ਨੂੰ ਪ੍ਰਿ. ਸਤਬੀਰ ਸਿੰਘ ਨੇ ਸ਼੍ਰੋ. ਗੁ. ਪ੍ਰਬੰਧਕ ਕਮੇਟੀ ਵਲੋਂ ੫੦੦੦/- ਰੁ: ਦੀ ਰਾਸ਼ੀ ਪ੍ਰਦਾਨ ਕੀਤੀ। ਸੈਮੀਨਾਰ ਵਿਚ ਗੁਰਮਤਿ ਸੰਗੀਤ ਨੂੰ ਯੂਨੀਵਰਸਿਟੀ ਪੱਧਰ ਉਤੇ ਵਿਸ਼ੇ ਵਜੋਂ ਮਾਨਤਾ ਦੇਣ ਦੀ ਪੁਰਜ਼ੋਰ ਸਿਫਾਰਿਸ਼ ਕੀਤੀ ਗਈ।

ਅਣਸੁਖਾਂਵੇ ਮਾਹੌਲ ਵਿਚ ਇਹ ਸੈਮੀਨਾਰ ਇਕ ਉਸਾਰੂ ਅਕਾਦਮਿਕਤਾ ਦੀ ਇਕ ਸਰਲ ਮਿਸਾਲ ਸਿਧ ਹੋਇਆ। ਜਮੂਹ ਵਿਦਵਾਨ ਤੇ ਸਰੋਤਿਆਂ ਨੇ ਇਸ ਸੈਮੀਨਾਰ ਨੂੰ ਸਲਾਨਾ ਸਮਾਗਮ ਬਣਾਉਣ ਦੀ ਪੁਰਜ਼ੋਰ ਮੰਗ ਕੀਤੀ।

—ਪ੍ਰੋ. ਪਰਮਜੀਤ ਸਿਘ
ਗੁਰਮਤਿ ਕਾਲਜ,
ਪਟਿਆਲਾ।

# ਸ੍ਰੀ ਭੈਣੀ ਸਾਹਿਬ ਵਿਖੇ ਪ੍ਰਕਾਸ਼ ਦਿਵਸ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਉਤਸਵ ੮ ਮੱਘਰ ਮਿਤੀ ੨੩ ਨਵੰਬਰ ਦਿਨ ਸ਼ੁਕਰਵਾਰ ਨੂੰ ਸ੍ਰੀ ਭੈਣੀ ਸਾਹਿਬ ਦੀ ਸੰਗਤ ਵਲੋਂ ਬੜੀ ਧੂਮ ਧਾਮ ਨਾਲ ਮਨਾਇਆ ਗਿਆ ਹੈ। ਸਵੇਰੇ ਸੰਤ ਬਲਜੀਤ ਸਿੰਘ ਦੇ ਬੱਚਿਆਂ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ। ਉਸ ਉਪਰੰਤ ਦੁਪਿਹਰ ਨੂੰ ਸੰਤ ਗੁਰਬਚਨ ਸਿੰਘ (ਚਲਾਂਗ) ਅਤੇ ਫਿਰ ਪੰਡਤ ਗੋਪਾਲ ਸਿੰਘ ਜੀ ਨੇ ਦੀਵਾਨ ਲਾ ਕੇ ਸਤਿਗੁਰੂ ਜੀ ਦੇ ਜੀਵਨ ਤੇ ਰੋਸ਼ਣੀ ਪਾਈ। ਪੌਣੇ ਦੋ ਵਜੇ ਤੋ ਪੌਣੇ ਤਿੰਨ ਵਜੇ ਤਕ ਨਾਮ ਸਿਮਰਨ ਹੋਇਆ ਫਿਰ ਸਾਢੇ ਤਿੰਨ ਵਜੇ ਤਕ ਸੰਤ ਬਲਜੀਤ ਸਿੰਘ ਦੇ ਸ਼ਿਸ਼ੂਆਂ ਨੇ ਕੀਰਤਨ ਕੀਤਾ। ਰਾਤ ਨੂੰ ਸੰਤ ਗੁਰਦੀਪ ਸਿੰਘ ਜਥੇਦਾਰ ਨੇ ੭ ਵਜੇ ਤੋਂ ੯ ਵਜੇ ਤਕ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ ਸਵੇਰੇ ਦੇ ਦੀਵਾਨ ਵਿਚ ਕੜਾਹ ਪ੍ਰਸਾਦ ਦੇ ਖੁੱਲੇ ਗੱਫੇ ਸੰਗਤਾਂ ਵਿਚ ਵਰਤਾਈ ਗਏ। ਇਸ ਸਮਾਗਮ ਨੂੰ ਕਾਮਯਾਬ ਕਰਨ ਵਿਚ ਬੀਬੀ ਗੁਰਨਾਮ ਕੌਰ ਨੇ ਬੜੀ ਸਲਾਘਾ ਯੋਗ ਸੇਵਾ ਕੀਤੀ।

—ਪ੍ਰਿ. ਅਜੀਤ ਸਿੰਘ ਚੀਮਾ

## *ਸੰਤ ਤਾਰਾ ਸਿੰਘ ਨੂੰ ਖੁਸ਼ੀਆ*

ਸੰਤ ਤਾਰਾ ਸਿੰਘ ਜੀ B-29, ਸ਼ਾਮ ਨਗਰ, ਨਵੀਂ ਦਿਲੀ-੧੮ ਵਾਲਿਆਂ ਦੇ ਸਪੁਤਰ ਕਾਕਾ ਜਸਪਾਲ ਸਿੰਘ ਦਾ ਅਨੰਦ ਕਾਰਜ ਸਾਹਿਬ ਪੁਰਾ ਦਿਲੀ ਦੇ ਸੰਤ ਮੋਹਨ ਸਿੰਘ ਦੀ ਸਪੁਤਰੀ ਬੀਬੀ ਨਰਿੰਦਰ ਕੌਰ ਨਾਲ ੨ ਨਵੰਬਰ ੧੯੯੦ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਹੋਇਆ। ਇਸ ਖੁਸ਼ੀ ਵਿਚ ਵਰਿਆਮ ਨੂੰ ੫੦/- ਰੁ: ਭੇਜਦੇ ਹਨ।

# ਥਾਈ ਬਾਦਸ਼ਾਹ ਦਾ ਜਨਮ ਦਿਨ

ਇੰਡੋ ਥਾਈ ਫਰੈਂਡਸ਼ਿਪ ਐਸੋਸੀਏਸ਼ਨ ਵਲੋਂ ਦਸੰਬਰ ੯੦ ਦੀ ੬ ਤਾਰੀਖ਼ ਨੂੰ ਮਾਰੂਤੀ ਉਦਯੋਗ ਦੇ ਐਨ ਸਾਹਮਣੇ, ਸ੍ਰੀ ਹਰੀ ਪ੍ਰਤਾਪ ਬਾਗ, ਦਿੱਲੀ-ਗੁੜਗਾਉਂ ਰੋਡ ਤੇ ਇਕ ਸ਼ਾਨਦਾਰ ਇਕੱਠ ਕੀਤਾ ਗਿਆ। ਇਹ ਥਾਈਲੈਂਡ ਦੇ ਵਰਤਮਾਨ ਬਾਦਸ਼ਾਹ ਸ੍ਰੀ ਭੂਮੀਬਲ ਅਤੁਲਤੇਜ ਦੇ ੬੩ਵੇਂ ਜਨਮ ਦਿਹਾੜੇ ਦਾ ਸਮਾਰੋਹ ਸੀ ਜਿਸ ਵਿਚ ਸੈਂਕੜੇ ਲੋਕਾਂ ਨੇ ਬੜੇ ਉਤਸ਼ਾਹ ਨਾਲ ਸ਼ਿਰਕਤ ਕੀਤੀ। ਵਿਸ਼ੇਸ਼ ਤੌਰ ਤੇ ਨਿਮੰਤਰਿਤ ਥਾਈਲੈਂਡ ਦੇ ਰਾਜਦੂਤ ਮਹਾ ਮਹਿਮ ਨਿਕੋਰਨ ਪਰਾਈਸੈਂਗ ਪਿਚ ਅਤੇ ਮੁਖ ਮਹਿਮਾਨ ਸ੍ਰੀ ਓਮ ਪ੍ਰਕਾਸ਼ ਚੌਟਾਲਾ ਸਾਬਕ ਮੁਖ ਮੰਤਰੀ ਹਰਿਆਣਾ ਅਤੇ ਮੌਜੂਦਾ ਜਨਰਲ ਸਕੱਤਰ ਜਨਤਾ ਦਲ (ਸ) ਸਨ। ਸਮਾਗਮ ਦੀ ਠਾਠਦਾਰ ਸ਼ੋਭਾ ਅਤੇ ਸਵਾਦਿਸ਼ਟ ਪ੍ਰੀਤੀ ਭੋਜ ਪ੍ਰਤੀਤ ਕਰਵਾਂਦਾ ਸੀ ਕਿ ਸੇਠ ਤਰਲੋਕ ਸਿੰਘ ਚਾਵਲਾ ਦੇ ਆਉਣ ਵਾਲੇ ਦਿਨ ਹੋਰ ਵੀ ਭਾਗਾਂ ਭਰੇ ਹੋਣਗੇ। ਸੇਠ ਤਰਲੋਕ ਸਿੰਘ ਇਸ ਐਸੋਸੀਏਸ਼ਨ ਦੇ ਪ੍ਰਧਾਨ ਹਨ। ਇਹਨਾਂ ਤੋਂ ਇਲਾਵਾ ਹੋਰ ਵੀ ਮਾਨਨੀਯ ਅਹੁਦੇਦਾਰਾਂ ਅਤੇ ਖਾਸ ਵਿਆਪਾਰੀ ਹਸਤੀਆਂ ਜਿਵੇਂ ਲਾਲਾ ਰਾਮ ਪ੍ਰਸ਼ਾਦ ਮਾਲਿਕ ਹੋਟਲ ਐਂਬੈਸਡਰ, ਸ੍ਰੀ ਰਮੇਸ਼ ਸੂਰੀ ਮਾਲਿਕ ਹੋਟਲ ਹੋਲੀਡੇਇਨ, ਸ਼੍ਰੀ ਪੀ.ਐਸ. ਬੇਦੀ ਮਾਲਿਕ ਕੁਆਲਿਟੀ ਆਈਸ ਕਰੀਮ, ਸ: ਹਰਬੰਸ ਸਿੰਘ ਸੰਗਤਪੁਰੀ ਅਤੇ ਸ: ਰਾਜਿੰਦਰ ਸਿੰਘ ਭਾਟੀਆ ਆਦਿ ਢਾਈ ਤਿੰਨ ਸੌ ਸਰੀਰਾਂ ਵਿਚ ਦਿੱਲੀ ਦੇ ਸਿਰਕਢ ਨਾਮਧਾਰੀ ਵੀ ਸ਼ਾਮਲ ਸਨ।

ਪੁਸ਼ਪਹਾਰ ਤਾਂ ਅਜਿਹੇ ਫੰਕਸ਼ਨਾਂ ਵਿਚ ਪਹਿਨਾਏ ਹੀ ਜਾਂਦੇ ਹਨ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸਾਹਿਬ, ਪੰਥ ਰਤਨ, ਮਾ: ਨਿਹਾਲ ਸਿੰਘ ਜੀ ਨੇ ਸ੍ਰੀ ਓਮ ਪ੍ਰਕਾਸ਼ ਚੌਟਾਲਾ ਦੇ ਗਲੇ ਹਾਰ ਪਾਕੇ ਸੁਆਗਤ ਦਾ ਆਰੰਭ ਕੀਤਾ। ਨਾਮਧਾਰੀ ਦਰਬਾਰ ਦੇ ਜਨਰਲ ਸਿਕੱਤਰ ਸ: ਹ.ਸ. ਹੰਸਪਾਲ ਐਮ.ਪੀ. ਨੇ ਹਿਜ਼ ਐਕਸੀਲੈਂਸੀ ਰਾਜਦੂਤ ਨੂੰ ਪੁਸ਼ਪ ਹਾਰ ਪਹਿਨਾਇਆ।

ਸਭਾ ਦੇ ਸਮਾਗਮ ਸਮੇਂ ਸੇਠ ਤਰਲੋਕ ਸਿੰਘ ਚਾਵਲਾ ਨੇ ਥਾਈ ਬਾਦਸ਼ਾਹ ਦੀ ਜੀਵਨੀ ਬਖਾਨਦਿਆਂ ਉਹਨਾਂ ਦੀ ਸੁਹਿਰਦਤਾ, ਦਾਨਸ਼ੀਲਤਾ ਅਤੇ ਜਨ ਸੇਵਾ ਪ੍ਰਤੀ ਭਾਵਨਾ ਦਾ ਪ੍ਰਸੰਸਾ ਯੋਗ ਉਲੇਖ ਕੀਤਾ। ਉੱਤਰ ਵਿਚ ਹਿੰਦੀ ਥਾਈ ਰਿਸ਼ਤਿਆਂ ਅੰਦਰ ਨਿਰੰਤਰ ਬਢੋਤਰੀ, ਸਮਾਨਤਾ ਅਤੇ ਥਾਈ ਦੇਸ਼ ਦੇ ਰਾਜ ਧਰਮ ਦੇ ਪਰਮ ਸ੍ਰੇਸ਼ਟ ਭਗਵਾਨ ਬੁੱਧ ਦਾ ਭਾਰਤੀ ਹੋਣਾ, ਦੁਨੀਆਂ ਭਰ ਦੇ ਬੋਧਾਂ ਲਈ ਭਾਰਤ ਪ੍ਰਤੀ ਆਦਰ ਭਾਵਨਾ ਦਾ ਕਾਇਮ ਰਹਿਣਾ-ਰਖਣਾ ਜ਼ਰੂਰੀ ਦੱਸਦਿਆਂ, ਉਹਨਾਂ ਦੇ ਹੁੰਦਿਆਂ ਐਸੋਸੀਏਸ਼ਨ ਦੀ ਪਹਿਲੀ ਇਕਤਰਤਾ ਵਿਚ ਰਾਜਦੂਤ ਨੇ ਆਪਣੀ ਆਮਦ ਨੂੰ ਵੀ ਗੌਰਵਪੂਰਣ ਕਹਿਆ।

ਜਦੋਂ ਮੁਖ ਮਹਿਮਾਨ ਸ੍ਰੀ ਚੌਟਾਲਾ ਨੇ ਆਪਣੇ ਬਚਪਨ ਤੋਂ ਲੈ ਕੇ ਹੁਣ ਤਕ ਥਾਈ ਦੇਸ਼ ਨਾਲ ਮਾਨਸਿਕ, ਰਾਜਨੀਤਕ ਅਤੇ ਭਾਰਤੀ ਕਾਰੋਬਾਰੀਆਂ ਦੀ ਥਾਈਲੈਂਡ ਵਿਚ ਚੜ੍ਹਤ ਭਰੇ ਵਤੀਰੇ ਦਾ ਜ਼ਿਕਰ ਕੀਤਾ ਤਾਂ ਜਾਪਦਾ ਸੀ ਮੁਖ ਅਤਿਥੀ ਥਾਈਲੈਂਡ ਤੋਂ ਘੁੰਮ ਫਿਰ ਵੀ ਆਇਆ ਹੈ ਅਤੇ ਦੋਹਾਂ ਮਿਤਰ ਦੇਸ਼ਾਂ ਦੇ ਰਿਸ਼ਤਿਆਂ ਨੂੰ ਬਾਰੀਕੀ ਨਾਲ ਸਮਝਦਾ ਹੈ।

ਇਸ ਆਯੋਜਨ ਨੂੰ ਓਦੋਂ ਹੋਰ ਵੀ ਉਤਕਰਸ਼ ਪ੍ਰਦਾਨ ਹੋ ਗਿਆ ਜਦੋਂ ਸ੍ਰੀ ਚੌਟਾਲਾ ਦੀ ਤਕਰੀਰ ਸਮੇਂ ਹੀ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਚੰਦਰ ਸ਼ੇਖਰ ਦਾ ਫੋਨ ਆਇਆ ਅਤੇ ਸ੍ਰੀ ਚੌਟਾਲਾ ਨੇ ਫੋਨ ਸੁਣਕੇ ਸਾਰੇ ਦਰਸ਼ਕਾਂ ਸਰੋਤਿਆਂ ਨਾਲ ਪ੍ਰਧਾਨ ਮੰਤਰੀ ਦੀ ਫੰਕਸ਼ਨ ਦੀ ਸਫਲਤਾ ਬਾਰੇ ਮੁਬਾਰਕਬਾਦ ਸਾਂਝੀ ਕੀਤੀ।

ਆਯੋਜਨ ਦੀ ਸਮਾਪਤੀ ਉਤੇ ਸੇਠ ਸੰਤੋਖ ਸਿੰਘ ਚਾਵਲਾ ਵਲੋਂ ਸਾਰੇ ਨਿਮੰਤਰਿਤ ਪ੍ਰਾਹੁਣਿਆਂ ਨੂੰ ਸ਼ਾਨਦਾਰ ਪ੍ਰੀਤੀ ਭੋਜ ਦਿਤਾ ਗਿਆ।

—ਪ੍ਰੀਤਮ ਸਿੰਘ ਕਵੀ

(ਸਮਾਗਮ ਦੀਆਂ ਤਸਵੀਰਾਂ ਅਗਲੇ ਅੰਕ ਵਿਚ ਪ੍ਰਕਾਸ਼ਤ ਹੋ ਰਹੀਆਂ ਹਨ—ਸੰਪਾਦਕ)

ਦਿਲੀ ਦੇ ਸਮਾਜਕ ਸਮਾਚਾਰ
ਵਲੋਂ ਸੰਤ ਸਤਨਾਮ ਸਿੰਘ ਜੀ

## ਦਿਲੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਪੁਰਬ

ਦਿੱਲੀ ਦੀ ਨਾਮਧਾਰੀ ਸੰਗਤ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਵਤਾਰ ਪੁਰਬ ੧ ਨਵੰਬਰ ੧੯੯੦ ਨੂੰ ਨਾਮਧਾਰੀ ਧਰਮ ਸਾਲਾ ਰਮੇਸ਼ ਨਗਰ ਦਿਲੀ-੧੫ ਵਿਚ ਬਹੁਤ ਧੂਮ-ਧਾਮ ਨਾਲ ਮਨਾਇਆ ਗਿਆ । ਅਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦੇ ਕੀਰਤਨ ਨਾਲ ਮੇਲੇ ਦਾ ਆਰੰਭ ਹੋਇਆ ਇਸ ਉਪਰੰਤ ਸਾਰਾ ਦਿਨ ਹੱਲੇ ਦੇ ਦੀਵਾਨ ਅਤੇ ਕੀਰਤਨ ਹੁੰਦਾ ਰਿਹਾ । ਰਾਤ ਨੂੰ ੧੨ ਵਜੇ ਤਕ ਇਹ ਰੂਹਾਨੀ ਸਿਲਸਿਲਾ ਚਲਦਾ ਰਿਹਾ । ਜਥੇਦਾਰ ਸੇਵਾ ਸਿੰਘ ਜੀ ਦਿਲੀ, ਜਥੇਦਾਰ ਛਿੰਦਾ ਸਿੰਘ, ਜਃ ਕਰਤਾਰ ਸਿੰਘ ਬਿਜਲੀਵਾਲ, ਸੰਤ ਕਰਤਾਰ ਸਿੰਘ ਦਿਲੀ, ਜਥੇਦਾਰ ਧਰਮ ਸਿੰਘ, ਜਃ ਨਿਰਮਲ ਸਿੰਘ ਦਿਲੀ ਨੇ ਹੱਲੇ ਦੇ ਦੀਵਾਨ ਲਾਏ ਅਤੇ ਸਤਿਗੁਰੂ ਜੀ ਦੇ ਜੀਵਨ ਅਤੇ ਉਪਦੇਸ਼ਾਂ ਤੇ ਚਾਨਣ ਪਾਇਆ । ਮਾਈਆਂ ਦੇ ਜੱਥੇ ਨੇ ਦੋ ਘੰਟੇ ਕੀਰਤਨ ਕੀਤਾ । ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬਚਿਆਂ ਸ਼ਬਦ ਕੀਰਤਨ ਅਤੇ ਕਵਿਤਾਵਾਂ ਦਾ ਕਾਰਜ ਕਰਮ ਸੰਤ ਸਤਨਾਮ ਸਿੰਘ ਅਤੇ ਬੀਬੀ ਸਤਵੰਤ ਕੌਰ ਦੀ ਦੇਖ ਰੇਖ ਵਿਚ ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ । ੨੪ ਪਾਠਾਂ ਦੇ ਭੋਗ ਪਾਏ ਗਏ । ਸਟੇਜ ਸਕਤਰੀ ਦੀ ਸੇਵਾ ਸੰਤ ਗੁਰਦਿਆਲ ਸਿੰਘ ਨਾਗੀ ਜੀ ਨੇ ਨਿਭਾਈ । ਰਾਤ ਦੀਪ ਮਾਲਾ ਕੀਤੀ ਗਈ । ਮੇਲੇ ਦਾ ਸਾਰਾ ਖਰਚ ਸੰਤ ਲਖਬੀਰ ਸਿੰਘ ਬੱਲੋਂਵਾਲੀ I.C.-123 ਅਤੇ ਸੰਤ ਬਲਬੀਰ ਸਿੰਘ ਨਾਗੀ I.C. 125 ਵਾਲਿਆਂ ਕੀਤਾ । ਧਰਮਸਾਲਾ ਦੇ ਪ੍ਰਧਾਨ ਸੰਤ ਸਾਧਾ ਸਿੰਘ ਮੁਹਾਰਾਂ ਵਾਲੇ ਅਤੇ ਉਹਨਾਂ ਦੇ ਸਾਥੀਆਂ ਦੇ ਸੁੰਦਰ ਪਰਬੰਧ ਅਤੇ ਸ਼ਰਧਾ ਨਾਲ ਸੇਵਾ ਦੁਆਰਾ ਸਾਰਾ ਪ੍ਰੋਗਰਾਮ ਸਫਲ ਕੀਤਾ । ਵਰਿਆਮ ਵਾਸਤੇ ੫੦/- ਰੁਃ ਸਹਿਯੋਗ ਭੇਜਿਆ ਗਿਆ ।

## ਸਤਿਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ

ਦਿਲੀ ਨਾਮਧਾਰੀ ਧਰਮਸਾਲਾ ਵਿਚ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਆਗਮਨ ਪੁਰਬ ੨ ਨਵੰਬਰ ਨੂੰ ਬੜੀ ਧੂਮ-ਧਾਮ ਅਤੇ ਸ਼ਰਧਾ ਸਹਿਤ ਮਨਾਇਆ ਗਿਆ । ਪਹਿਲੇ ਦਿਨ ਵਾਂਗ ਹੀ ਸਾਰਾ ਦਿਨ ਤੇ ਰਾਤ ਸਿਲਸਲੇਵਾਰ ਦੀਵਾਨ ਕੀਰਤਨ ਪਾਠਾਂ ਦੇ ਭੋਗਾਂ ਦਾ ਪਰਵਾਹ ਚਲਿਆ ਅਤੇ ਚਾਰ ਜੋੜਿਆ ਦੇ ਅਨੰਦ-ਕਾਰਜ ਵੀ ਹੋਏ ਅਤੇ ਦੀਪ ਮਾਲਾ ਕੀਤੀ

## ਜਥੇਦਾਰ ਸੇਵਾ ਸਿੰਘ ਜੀ ਮਲੋਹ ਵਾਲੇ

ਸਤਿਗੁਰੂ ਜਗਜੀਤ ਸਿੰਘ ਜੀ ਦੇ ਅਵਤਾਰ ਪੁਰਬ ਅਤੇ ਬਾਬਾ ਵਿਸ਼ਵਕਰਮਾ ਦਿਵਸ ਦੀ ਖੁਸ਼ੀ ਦੀ ਖੁਸ਼ੀ ਵਿਚ ਵਰਿਆਮ ਨੂੰ ੧੦੫/- ਸਹਿਯੋਗ ਭੇਜਿਆ ਹੈ ।

## ਸੰਤ ਹਰਭਜਨ ਸਿੰਘ ਵਲੋਂ ਸਹਿਯੋਗ

ਸੰਤ ਹਰਭਜਨ ਸਿੰਘ ਜੀ 41-D, ਗੁਰੂ ਨਾਨਕ ਨਗਰ ਦਿਲੀ-੧੮ ਵਾਲਿਆਂ ਕਾਕੇ ਦੀ ਖੁਸ਼ੀ ਵਿਚ ੧੦੧/- ਰੁਃ ਵਰਿਆਮ ਨੂੰ ਸਹਿਯੋਗ ਭੇਜਿਆ ਹੈ ।

## ਸ: ਹਜ਼ਾਰਾ ਸਿੰਘ ਵਿਸ਼ਨੂੰ ਗਾਰਡਨ

ਅਪਣੇ ਘਰ ਸਾਧ ਸੰਗਤ ਦੇ ਚਰਨ ਪੁਆਏ, ਹਵਨ ਕਰਵਾਇਆ ਅਤੇ ਵਰਿਆਮ ਨੂੰ ੨੧/- ਰੁਃ ਸਹਾਇਤਾ ਭੇਜਦੇ ਹਨ ।

## ਸ: ਕਿਰਪਾਲ ਸਿੰਘ ਹੀਰਾ ਨੂੰ ਖੁਸ਼ੀਆਂ

ਸ· ਕਿਰਪਾਲ ਸਿੰਘ 'ਹੀਰਾ' ਸਾਹਿਤਕ ਅਤੇ ਸਮਾਜਿਕ ਖੇਤਰ ਦੇ ਜਾਣੇ ਪਛਾਣੇ ਵਿਅਕਤੀ ਹਨ । ਆਪ ਨਾਮਧਾਰੀ ਕਲੋਨੀ ਵੈਲਫੇਅਰ ਐਸੋਸੀਏਸ਼ਨ ਅਤੇ ਆਲ ਫੇਥ ਗਰੁਪ ਹਾਉਸਿੰਗ ਸੋਸਾਇਟੀ ਦੇ ਜਨਰਲ ਸਕੱਤਰ ਅਤੇ ਵਧੀਆ ਪੰਜਾਬੀ ਕਵੀ ਹਨ ।

ਆਪ ਜੀ ਦੇ ਸੁਯੋਗ ਅਤੇ ਇੰਜੀਨੀਅਰ ਸਪੁਤਰ ਪਰਮਜੀਤ ਸਿੰਘ ਦਾ ਸ਼ੁਭ ਆਨੰਦ ਕਾਰਜ ਬੀਬੀ ਹਰਦੀਪ ਕੌਰ ਸਪੁਤਰੀ ਸਃ ਹਰਦਿਆਲ ਸਿੰਘ ਹੁਸ਼ਿਆਰਪੁਰ ਵਾਲਿਆਂ ਨਾਲ ੧੭-੧੧-੯੦ ਨੂੰ ਹੋਇਆ ।

ਸਃ ਕਿਰਪਾਲ ਸਿੰਘ ਜੀ 'ਹੀਰਾ' ਵਲੋਂ ਸਾਹਿਤਕ ਖੇਤਰ ਦੀ ਸੇਵਾ ਲਈ 'ਵਰਤਮਾਨ ਹਿੰਦੁਸਤਾਨ' ਨਵੀਂ ਦਿੱਲੀ ਨੂੰ ੫੦੦ ਰੁਪਏ 'ਵਰਿਆਮ' ਜਲੰਧਰ ਨੂੰ ੫੦੦ ਰੁਪਏ ਅਤੇ 'ਸਤਿਜੁਗ' ਸ੍ਰੀ ਜੀਵਨ ਨਗਰ ਨੂੰ ੫੦੦ ਰੁਪਏ ਦਿਤੇ ਹਨ ਗਏ ।

## ਨਵੇਂ ਮਕਾਨ ਦੀ ਚੱਠ

ਸੰਤ ਗਿਆਨ ਸਿੰਘ ਬਲੋਂਵਾਲ ਵਾਲਿਆਂ ਦੇ ਸਪੁੱਤਰਾਂ ਸਃ ਗੁਰਬਚਨ ਸਿੰਘ, ਜੀਵਨ ਸਿੰਘ, ਮਹਿੰਦਰ ਸਿੰਘ ਜੀ ਨੇ E-71, ਮਾਨਸਰੋਵਰ ਗਾਰਡਨ ਨਵੀਂ ਦਿਲੀ-੧੫ ਵਿਖੇ ਨਵੇਂ ਮਕਾਨ ਦੀ ਖੁਸ਼ੀ ਵਿਚ ਹਵਨ ਕਰਵਾਇਆ ਅਤੇ ਜਥੇਦਾਰ ਚਰਨ ਸਿੰਘ ਲੁਧਿਆਣ, ਜਃ ਸਰੈਣ ਸਿੰਘ ਦਿਲੀ ਅਤੇ ਮਹੰਤ ਨਿਰਮਲ ਸਿੰਘ ਜੀ ਨੇ ਦੀਵਾਨ ਲਾਇਆ । ਵਰਿਆਮ ਨੂੰ ੩੧/- ਰੁਪਏ ਸਹਾਇਤਾ ਦਿਤੀ ਗਈ ਹੈ ।

## ਸੰਤ ਹਜ਼ੂਰ ਸਿੰਘ ਗੁਲਾਟੀ ਨੂੰ ਵਿਛੋੜਾ

ਵਰਿਆਮ ਦੇ ਪੁਰਾਣੇ ਸਹਿਯੋਗੀ ਸੰਤ ਹਜ਼ੂਰ ਸਿੰਘ ਗੁਲਾਟੀ ਬੰਬਈ ਵਾਲਿਆਂ ਦੀ ਸੁਪਤਨੀ ਬੀਬੀ ਪ੍ਰਕਾਸ਼ ਕੌਰ ਮਿਤੀ ੩ ਦਸੰਬਰ ੧੯੯੦ ਨੂੰ ਰਮੇਸ਼ ਨਗਰ, ਨਵੀਂ ਦਿਲੀ ਵਿਖੇ ਚੜ੍ਹਾਈ ਕਰ ਗਏ । ਉਹਨਾਂ ਦੀ ਜੀਵ ਆਤਮਾ ਨਮਿਤ ੧੫ ਦਸੰਬਰ ਨੂੰ ਨਾਮਧਾਰੀ ਧਰਮਸਾਲਾ, ਰਮੇਸ਼ ਨਗਰ, ਨਵੀਂ ਦਿਲੀ ਵਿਚ ਪਾਠ ਦਾ ਭੋਗ ਪਾਇਆ ਗਿਆ ਅਤੇ ਅਰਦਾਸ ਕੀਤੀ ਗਈ । ਜਥੇਦਾਰ ਸੇਵਾ ਸਿੰਘ ਜੀ ਨੇ ਕੀਰਤਨ ਕੀਤਾ । ਮਾ. ਨਿਹਾਲ ਸਿੰਘ ਜੀ, ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਸ਼ਰਧਾਂਜਲੀਆਂ ਭੇਟ ਕੀਤੀਆਂ । ਲੰਗਰ ਗੁਰੂ ਕਾ ਅਤੁੱਟ ਵਰਤਿਆ । ਸੰਤ ਹਜ਼ੂਰ ਸਿੰਘ ਗੁਲਾਟੀ ਅਤੇ ਆਪ ਦੇ ਸਪੁਤਰਾਂ ਸ: ਗੁਰਜਿੰਦਰ ਸਿੰਘ, ਰਾਜਿੰਦਰ ਸਿੰਘ ਅਤੇ ਵਰਿਆਮ ਸਿੰਘ ਸਮੂਹ ਪਰਿਵਾਰ ਨੇ ਸੇਵਾ ਕੀਤੀ ।

ਹੋਰ ਧਰਮ ਕਾਰਜਾਂ ਨਮਿਤ ਮਾਇਆ ਅਰਦਾਸ ਕਰਵਾਉਣ ਨਾਲ 'ਵਰਿਆਮ' ਨੂੰ ੫੦/- ਰੁ: ਸਹਾਇਤਾ ਭੇਜੀ ਗਈ ।

## ਸੰਤ ਕਰਤਾਰ ਸਿੰਘ ਜਾਜਨ ਵਾਲਿਆਂ ਦਾ ਵਰ੍ਹੀਨਾ

ਮਾਨਸਰੋਵਰ ਗਾਰਡਨ ਦਿਲੀ ਨਿਵਾਸੀ ਸੰਤ ਕਰਤਾਰ ਸਿੰਘ ਜਾਜਨ ਵਾਲੀਏ ਪਿਛਲੇ ਸਾਲ ਚੜਾਈ ਕਰ ਗਏ ਸਨ । ਪਰਿਵਾਰ ਵਲੋਂ ਉਹਨਾਂ ਦੇ ਨਮਿਤ ਪਾਠ ਦਾਂ ਭੋਗ ਮਿਤੀ ੧੯ ਅਕਤੂਬਰ ੧੯੯੦ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਨਵੀਂ ਦਿਲੀ ਵਿਚ ਪਾਇਆ ਗਿਆ । ਜਥੇਦਾਰ ਸੇਵਾ ਸਿੰਘ ਜੀ ਨੇ ਕੀਰਤਨ ਕੀਤਾ । ਵਰਿਆਮ ਨੂੰ ੩੦/- ਰੁਪਏ ਸਹਾਇਤਾ ਭੇਜੀ ਗਈ ।

## ਮਾਤਾ ਵੀਰਾਂ ਦੇਈ ਮੰਡੀ ਨਮਿਤ ਪਾਠ

ਸੇਠ ਭਜਨੀਕ ਸਿੰਘ ਜੀ ਮੰਡੀ (ਹਿਮਾਚਲ) ਦੁਆਰਾ ਭੇਜੀ ਸੂਚਨਾ ਅਨੁਸਾਰ ਸ. ਹਰਬੰਸ ਸਿੰਘ ਬਾਜ਼ਾਰ ਭੂਤ ਨਾਥ ਮੰਡੀ ਦੇ ਮਾਤਾ ਜੀ ਮਾਤਾ ਵੀਰਾਂ ਦੇਈ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਪਾਇਆ ਗਿਆ ਅਤੇ ਕੀਰਤਨ ਹੋਇਆ । ਇਸ ਸਮੇਂ ਵਰਿਆਮ ਨੂੰ ੫੦/- ਰੁ: ਦਿਤੇ ਗਏ ।

## ਸੰਤ ਕਰਤਾਰ ਸਿੰਘ (ਰਾਣੀ ਪਿੰਡ) ਨਮਿਤ ਪਾਠ ਦਾ ਭੋਗ

ਸੰਤ ਪਿਆਰਾ ਸਿੰਘ ਜੀ 'ਬਸਰਾ' ਰਾਣੀ ਪਿੰਡ ਜਿਲਾ ਹੁਸਿਆਰਪੁਰ ਵਾਲੇ ੭੮ ਸਾਲ ਦੀ ਅਵਸਥਾ ਵਿਚ ਦੋ ਦਿਨ ਬੀਮਾਰ ਰਹਿਕੇ ਸਿਮਰਨ ਕਰਦੇ ਹੋਏ ੧੨ ਅਕਤੂਬਰ ੧੯੯੦ ਨੂੰ ਗੁਰ ਪੁਰੀ ਸਿਧਾਰ ਗਏ । ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਆਗਿਆ ਅਨੁਸਾਰ ਸੰਤਾਂ ਨਮਿਤ ਪਾਠ ਦਾ ਭੋਗ ੩੧-੧੦-੯੦ ਨੂੰ ਪਾਇਆ ਗਿਆ ਜਿਸ ਵਿਚ ਜਥੇਦਾਰ ਗਿਆਨ ਸਿੰਘ, ਸੰਤ ਅਜਾਇਬ ਸਿੰਘ, ਜ: ਇੰਦਰ ਸਿੰਘ ਤੇ ਗਿਆਨ ਮਾਰਤੰਡ ਸ੍ਰੀ ਪੰਡਿਤ ਗੁਪਾਲ ਸਿੰਘ ਜੀ ਅਤੇ ਸੰਤ ਦਿਆਲ ਸਿੰਘ ਜੀ ਫਗਵਾੜਾ ਨੇ ਦਰਸ਼ਨ ਦਿਤੇ ਅਤੇ ਸਮੇਂ ਅਨੁਸਾਰ ਪ੍ਰਭਾਵ ਸ਼ਾਲੀ ਕੀਰਤਨ ਕਰਕੇ ਸਾਧ ਸੰਗਤ ਨੂੰ ਨਿਹਾਲ ਕੀਤਾ ਸੰਤਾ ਦੇ ਸਪੁਤਰਾਂ ਸ੍ਰੀ ਦਿਲਜੀਤ ਸਿੰਘ, ਪ੍ਰਭਜੋਤ ਸਿੰਘ ਨੇ ਪ੍ਰਵਾਰ ਸਮੇਤ ਸਾਧ ਸੰਗਤ ਦੀ ਸੇਵਾ ਬੜੇ ਪ੍ਰੇਮ ਨਾਲ ਕੀਤੀ ਤੇ ਲੰਗਰ ਸ੍ਰੀ ਭੈਣੀ ਸਾਹਿਬ, ਸਤਿਜੁਗ ਨੂੰ ਸਹਾਇਤਾ ਭੇਜੀ । ਚੜਾਈ ਕਰਨ ਤੋਂ ੧੦-੧੫ ਦਿਨ ਪਹਿਲਾਂ ਹੀ ਸੰਤਾਂ ਨੇ ਅਪਣੀ ਚੜ੍ਹਾਈ ਦਾ ਸੰਦੇਸ਼ ਦੇ ਦਿਤਾ ਸੀ, ਬੜੇ ਆਰਾਮ ਨਾਲ ਸਿਮਰਨ ਕਰਦੇ ਹੋਏ ਗੁਰੂ ਪੁਰੀ ਸਿਧਾਰ ਗਏ ।

—ਆਤਮਾ ਸਿੰਘ ਸਨਖਤਰਵੀ







# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCETE MIXER 7/5

Phones Office : 529033
Factory : 501973
Resi. : 536093

# BALWANT SINGH & SONS

Office: 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp. C-70 NEW DELHI-110064

Registered No. PB/JL—253 MONTHLY WARIAM DECEMBER 1990
Ladowali Rd, Jalandhar-144001.
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।